ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਸੰਮਤ ਨਾਨਕਸ਼ਾਹੀ ੫੫੧ ਨਵੰਬਰ 2019

ਜਿਲਦ ੬੩ (Vol. 63) ਅੰਕ ੮ (issue 8)








## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਆਮ ਦੁਆਰਾ ਮੱਘਰ ਮਹੀਨੇ ਦੀ ਰੁੱਤ ਅਤੇ ਇਸ ਨਾਲ ਜੁੜੇ ਸੱਭਿਆਚਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਮੱਘਰ ਮਹੀਨਾ ਪ੍ਰਭੂ ਦੇ ਨਾਮ-ਸਿਮਰਨ ਅਤੇ ਸ਼ੁਭ ਅਮਲਾਂ ਦੁਆਰਾ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੱਘਰ ਮਹੀਨੇ ਦੀ ਠੰਡੀ ਮਿੱਠੀ ਬਹਾਰ ਵਿਚ ਉਹ ਜੀਵ-ਇਸਤਰੀਆਂ ਜੋ ਪਰਮੇਸਰ ਪਤੀ ਨਾਲ ਬੈਠੀਆਂ ਹਨ, ਉਹ ਸੋਭਦੀਆਂ ਹਨ। ਜਿਨ੍ਹਾਂ ਨੂੰ ਮਾਲਕ ਪ੍ਰਭੂ ਨੇ ਆਪਣੇ ਨਾਮ ਨਾਲ ਮੇਲ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਕਹੀ ਜਾ ਸਕਦੀ ਹੈ? ਉਨ੍ਹਾਂ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜ ਕੇ ਵਧਦਾ-ਫੁਲਦਾ ਹੈ, ਭਾਵ ਉਹ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਅਰੋਗ ਰਹਿੰਦੀਆਂ ਹਨ। ਗੁਰੂ ਜੀ ਪਰਮਾਤਾਮਾ ਦੇ ਸੱਚੇ ਨਾਮ ਨਾਲ ਜੁੜੇ ਮਨੁੱਖਾਂ ਦੀ ਸੁਖਾਂਵੀ ਅਨੰਦਮਈ ਮਾਨਸਿਕ-ਆਤਮਿਕ ਅਵਸਥਾ ਦਰਸਾਉਣ ਮਗਰੋਂ ਉਸ ਦੇ ਸੱਚੇ ਨਾਮ ਨੂੰ ਭੁੱਲੇ ਹੋਏ ਮਨੁੱਖਾਂ ਦੀ ਦੁਖਦਾਇਕ ਹਾਲਤ ਦਾ ਵਰਣਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਜਿਹੜੀਆਂ ਜੀਵ-ਇਸਤਰੀਆਂ ਚੰਗੀ ਸੰਗਤ ਤੋਂ ਬਾਹਰ ਜਾਂ ਦੂਰ ਰਹਿੰਦੀਆਂ ਹਨ ਉਹ ਇਕੱਲੀਆਂ ਰਹਿ ਜਾਂਦੀਆਂ ਹਨ ਭਾਵ ਉਨ੍ਹਾਂ ਨੂੰ ਪਿਆਰੇ ਪਰਮਾਤਮਾ ਦਾ, ਇਹ ਮਨੁੱਖਾ ਜਨਮ ਪਾ ਕੇ ਵੀ ਮਿਲਾਪ ਹਾਸਲ ਨਹੀਂ ਹੁੰਦਾ। ਉਹ ਦੁੱਖ ਦੀ ਦਲਦਲ ਵਿਚ ਹੀ ਫਸੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਕੋਈ ਨਾ ਕੋਈ ਦੁੱਖ ਲੱਗਾ ਹੀ ਰਹਿੰਦਾ ਹੈ। ਉਹ ਜਮਾਂ ਭਾਵ ਸਰੀਰਕ ਮੌਤ ਦੇ ਸਹਿਮ ਦੇ ਕਾਬੂ 'ਚ ਹੁੰਦੀਆਂ ਹਨ। ਸਤਿਗੁਰੂ ਜੀ ਫਿਰ ਦੁਬਾਰਾ ਸਹੀ ਜੀਵਨ-ਮਾਰਗ 'ਤੇ ਤੁਰੀਆਂ ਜੀਵ-ਇਸਤਰੀਆਂ ਦੀ ਚੰਗੀ ਅਵਸਥਾ ਦਾ ਵਰਣਨ ਕਰਦਿਆਂ ਕਥਨ ਕਰਦੇ ਹਨ ਕਿ ਜਿਨ੍ਹਾਂ ਜੀਵ-ਇਸਤਰੀਆਂ ਨੇ ਮਾਲਕ ਨੂੰ ਚਿਤਵਿਆ ਹੈ ਉਹ ਸੁਚੇਤ ਖੜ੍ਹੀਆਂ ਦਿੱਸਦੀਆਂ ਹਨ। ਕਹਿਣ ਤੋਂ ਭਾਵ ਉਹ ਵਿਕਾਰਾਂ ਤੇ ਔਗੁਣਾਂ ਤੋਂ ਸਦਾ ਬਚ ਕੇ ਰਹਿੰਦੀਆਂ ਹਨ। ਉਨ੍ਹਾਂ ਦੇ ਹਿਰਦੇ ਰੂਪੀ ਗਲੇ 'ਚ ਸਮਝੋ ਰਤਨਾਂ, ਜਵਾਹਰਾਂ ਤੇ ਲਾਲਾਂ ਦੇ ਹਾਰ ਸੋਭਦੇ ਹਨ। ਸਤਿਗੁਰੂ ਜੀ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਮਾਲਕ ਦੀ ਸ਼ਰਨ, ਉਹਦੇ ਦਰ 'ਤੇ ਪਿਆਂ ਹੋਇਆਂ ਦੀ ਚਰਨ-ਧੂੜ ਦੀ ਲੋਚਾ ਕਰੀਏ। ਜੇਕਰ ਜੀਵਨ-ਰੂਪੀ ਮੱਘਰ ਮਹੀਨੇ 'ਚ ਮਾਲਕ ਨੂੰ ਯਾਦ ਕਰ ਲਿਆ ਤਾਂ ਦੋਬਾਰਾ ਜਨਮ ਨਹੀਂ ਲੈਣਾ ਪਵੇਗਾ, ਮਾਲਕ ਨਾਲ ਪੂਰਨ ਮਿਲਾਪ ਹੋ ਜਾਵੇਗਾ! ■

ਸੰਪਾਦਕੀ...

# ਗੁਰੂ ਜੀ ਦੇ ਉਪਦੇਸ਼ਾਂ ਵਿਚ ਹੈ ਮਨੁੱਖਤਾ ਦੀ ਖੁਸ਼ਹਾਲੀ

*ਗੁਰੂ ਸਾਹਿਬਾਨ ਦੇ ਪਾਵਨ ਦਿਹਾੜੇ, ਸ਼ਤਾਬਦੀਆਂ ਮਨਾਉਣ ਦਾ ਮੰਤਵ ਉਨ੍ਹਾਂ ਦੁਆਰਾ ਦਰਸਾਏ ਮਨੁੱਖਤਾਵਾਦੀ ਰੂਹਾਨੀ ਉਪਦੇਸ਼ਾਂ ਦਾ ਮੰਥਨ ਕਰ ਕੇ ਵਰਤਮਾਨ ਵਿਚ ਦੇਸ਼, ਕੌਮ, ਸਮਾਜ ਅਤੇ ਮਨੁੱਖਤਾ ਲਈ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਰਾਹ-ਦਸੇਰਾ ਬਣਾਉਣਾ ਹੈ, ਤਾਂ ਕਿ ਦੇਸ਼-ਸਮਾਜ ਅੰਦਰ ਆਪਸੀ ਪ੍ਰੇਮ-ਪਿਆਰ, ਸਦਭਾਵਨਾ, ਨੈਤਿਕ ਕਦਰਾਂ-ਕੀਮਤਾਂ ਅਤੇ ਮਨੁੱਖੀ ਭਾਈਚਾਰਾ ਕਾਇਮ ਕੀਤਾ ਜਾ ਸਕੇ ਅਤੇ ਸਮੁੱਚੀ ਮਨੁੱਖਤਾ ਖੁਸ਼ਹਾਲ ਹੋ ਸਕੇ।*

*ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਧਰਮਾਂ, ਕੌਮਾਂ ਦੇ ਆਪਸੀ ਝਗੜਿਆਂ, ਇਕ-ਦੂਸਰੇ ਦੇ ਧਰਮ ਅਕੀਦਿਆਂ, ਧਰਮ-ਅਸਥਾਨਾਂ, ਪਹਿਰਾਵੇ, ਭਾਸ਼ਾ ਆਦਿ ਪ੍ਰਤੀ ਨਫ਼ਰਤ ਨੇ ਦੇਸ਼-ਸਮਾਜ ਨੂੰ ਜ਼ਰਜ਼ਰਾ ਕਰ ਛੱਡਿਆ ਸੀ। ਵਰਨ ਵੰਡ ਅਤੇ ਜਾਤ-ਪਾਤੀ ਵਿਤਕਰੇ ਨੇ ਮਨੁੱਖੀ ਜ਼ਿੰਦਗੀਆਂ ਵਿਚ ਇਕ-ਦੂਸਰੇ ਪ੍ਰਤੀ ਕੁੜੱਤਣ ਭਰ ਦਿੱਤੀ ਸੀ। ਮਨੁੱਖੀ ਜੀਵਨ ਵਿੱਚੋਂ ਰੂਹਾਨੀਅਤ ਦਾ ਰਸ ਸੁੱਕ ਚੁੱਕਾ ਸੀ, ਇਨਸਾਨਾਂ ਵਿੱਚੋਂ ਇਨਸਾਨੀਅਤ ਦਾ ਅਹਿਸਾਸ ਮੁੱਕ ਚੁੱਕਾ ਸੀ। ਖ਼ਲਕਤ ਰੂਹਾਨੀ ਰੂਹ ਤੋਂ ਬਿਨਾ ਪਿੰਜਰ ਬਣ ਕੇ ਰਹਿ ਗਈ ਸੀ। ਕਵੀ ਮੁਹੰਮਦ ਇਕਬਾਲ ਨੇ ਦੇਸ਼ ਦੇ ਸਮਕਾਲੀ ਹਾਲਾਤ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਾ ਨਕਸ਼ਾ ਬੜੇ ਖ਼ੂਬਸੂਰਤ ਸ਼ਬਦਾਂ ਰਾਹੀਂ ਚਿਤਰਿਆ ਹੈ:-*

***ਆਹ! ਸ਼ੂਦ੍ਰ ਕੇ ਲੀਯੇ ਹਿੰਦੋਸਤਾਂ ਗ਼ਮ ਖ਼ਾਨਾ ਹੈ***
***ਦਰਦੇ ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨਾ ਹੈ। . . .***
***ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ।***
***ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼੍ਵਾਬ ਸੇ।***

*ਅਖੌਤੀ ਉੱਚ ਵਰਗ ਦੁਆਰਾ ਦੁਰਕਾਰੇ ਲੋਕਾਂ ਲਈ ਦੇਸ਼ 'ਗ਼ਮ ਖਾਨਾ' ਬਣ ਚੁੱਕਾ ਸੀ। ਮਨੁੱਖੀ ਬੇਗ਼ਾਨਗੀ ਦੇ ਅਹਿਸਾਸ ਵਿਚ ਜੀਅ ਰਹੇ ਜੀਵ ਆਪਣੀ ਹੋਣੀ ਨੂੰ ਬਦਲਣ ਲਈ ਅਕਾਲ ਪੁਰਖ ਅੱਗੇ ਅਰਜ਼ੋਈਆਂ ਕਰ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖਤਾ ਦੀ ਹੋਣੀ ਬਦਲਣ ਲਈ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ ਬਣ ਕੇ ਜਗਤ ਵਿਚ ਆਏ। ਗੁਰੂ ਸਾਹਿਬ ਨੇ—* ***ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥*** *ਕਹਿ ਕੇ ਅਖੌਤੀ ਉੱਚ ਵਰਗ ਵੱਲੋਂ ਦੁਰਕਾਰੇ ਲੋਕਾਂ ਨੂੰ ਆਪਣੀ ਗਲਵੱਕੜੀ ਵਿਚ ਲਿਆ। ਗੁਰੂ ਜੀ ਨੇ ਦੇਸ਼-ਦਿਸ਼ਾਂਤਰਾਂ ਵਿਚ ਪ੍ਰਚਾਰ ਯਾਤਰਾਵਾਂ ਕਰ ਕੇ ਇਕ ਅਕਾਲ ਪੁਰਖ ਦੀ ਬੰਦਗੀ ਕਰਨ, ਹੱਕ-ਸੱਚ ਦੀ ਕਮਾਈ ਕਰਨ, ਲੋੜਵੰਦਾਂ ਦੀ ਮਦਦ ਕਰਨ, ਆਪਸੀ ਭਰਾਤਰੀ ਭਾਵ ਨਾਲ ਰਹਿਣ, ਸਾਰਿਆਂ ਦੀ ਹੋਂਦ ਨੂੰ ਸਵੀਕਾਰ ਕਰਨ ਅਤੇ ਸ਼ੁਭ ਗੁਣਾਂ ਦੇ ਧਾਰਨੀ ਬਣਨ ਦਾ ਉਪਦੇਸ਼ ਦਿੱਤਾ। ਗੁਰੂ ਜੀ ਦੇ ਰੂਹਾਨੀ ਉਪਦੇਸ਼ ਸਦਕਾ ਸਦੀਆਂ ਬਾਅਦ ਖ਼ਲਕਤ ਦੇ ਚਿਹਰਿਆਂ ਉੱਪਰ ਰੌਣਕ ਆਈ, ਗੁਰੂ ਜੀ ਨੇ ਭਾਈ ਮਰਦਾਨਾ ਜੀ ਦੀ ਰਬਾਬ ਦੀ ਤਰਬ ਨਾਲ ਗੁਰਬਾਣੀ ਦੀ ਐਸੀ ਛਹਿਬਰ ਲਗਾਈ ਕਿ ਸਦੀਆਂ ਤੋਂ ਕੁਮਲਾਏ ਹੋਏ ਹਿਰਦੇ ਕਮਲ ਦੇ ਫੁੱਲਾਂ ਵਾਂਗ ਖਿੜ ਉੱਠੇ, ਵਿਰਾਨ ਜ਼ਿੰਦਗੀਆਂ ਅੰਦਰ ਜੀਵਨ ਦੀ ਨਵੀਂ ਰੌਅ ਰੁਮਕ ਪਈ। ਮਨੁੱਖੀ ਹਿਰਦੇ ਰੂਹਾਨੀਅਤ ਦੇ ਰਸ ਨਾਲ ਭਰਪੂਰ ਹੋ ਗਏ। ਮਨਾਂ ਅੰਦਰ ਪਰਸਪਰ ਪ੍ਰੇਮ ਤੇ ਭਾਈਚਾਰੇ ਦੀ ਮਿਠਾਸ ਭਰ ਗਈ। ਗੁਰੂ ਜੀ ਦੇ ਉਪਕਾਰਾਂ ਨੂੰ ਵੇਖ ਕੇ ਧਰਤੀ—* ***ਧਨ ਨਾਨਕ***

***ਤੇਰੀ ਵਡੀ ਕਮਾਈ*** *ਦੇ ਬੋਲਾਂ ਨਾਲ ਗੂੰਜ ਉੱਠੀ।*

*ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ੫੫੦ ਸਾਲ ਬਾਅਦ ਦੇਸ਼ ਅੰਦਰ ਕੁਝ ਦੇਸ਼ ਅਤੇ ਪੰਥ-ਵਿਰੋਧੀ ਅਨਸਰ ਮੁੜ ਦੇਸ਼-ਸਮਾਜ ਨੂੰ ਉਸ ਦਲਦਲ ਵਿਚ ਧੱਕਣ ਲਈ ਪੱਬਾਂ ਭਾਰ ਹੋ ਰਹੇ ਹਨ ਜਿਸ ਦਲਦਲ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੱਢਿਆ ਸੀ। ਇਨ੍ਹਾਂ ਭਾਈਚਾਰਕ ਵਿਰੋਧੀ ਅਨਸਰਾਂ ਦੀ ਕੁਤੱਤਣ ਦੇਸ਼-ਸਮਾਜ ਨੂੰ ਕਸੈਲਾ ਅਤੇ ਵਿਸ਼ੈਲਾ ਬਣਾ ਰਹੀ ਹੈ। ਅੱਜ ਇਕ ਭਾਸ਼ਾ ਤੇ ਇਕ-ਧਰਮੀ ਰਾਸ਼ਟਰ ਦੀ ਗੱਲ ਕਰ ਕੇ ਦੇਸ਼ ਦੀ ਉਸ ਏਕਤਾ, ਅਖੰਡਤਾ, ਭਰਾਤਰੀਭਾਵ, ਭਾਈਚਾਰਕ ਸਾਂਝ ਨੂੰ ਨੇਸਤ-ਓ-ਨਾਬੂਦ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ, ਜਿਸ ਭਾਈਚਾਰਕ ਏਕਤਾ ਅਤੇ ਮਨੁੱਖੀ ਪ੍ਰੇਮ-ਪਿਆਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਅਥਾਹ ਘਾਲਣਾ ਨਾਲ ਸਥਾਪਿਤ ਕੀਤਾ ਸੀ।*

*ਅਜਿਹੇ ਹਾਲਾਤ ਵਿਚ ਸਿਰਫ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਏਕਤਾ-ਇਤਫ਼ਾਕ ਸਰਬ-ਸਾਂਝੀਵਾਲਤਾ, ਭਰਾਤਰੀ-ਭਾਵ ਤੇ ਸਹਿਣਸ਼ੀਲਤਾ ਵਾਲੇ ਰੂਹਾਨੀ ਉਪਦੇਸ਼ ਹੀ ਇਸ ਦੇਸ਼ ਨੂੰ ਬਚਾ ਸਕਣਗੇ ਨਹੀਂ ਤਾਂ ਦੇਸ਼ ਰਸਾਤਲ ਵੱਲ ਚਲਾ ਜਾਵੇਗਾ।*

*ਇਸ ਲਈ ਜੇਕਰ ਦੇਸ਼ ਨੂੰ ਬਚਾਉਣਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਲੋਂ ਅਗਵਾਈ ਲੈ ਕੇ ਤੁਰਨਾ ਪਵੇਗਾ, ਕਿਉਂਕਿ ਗੁਰਬਾਣੀ ਹੀ ਮਨੁੱਖਾਂ ਅੰਦਰੋਂ ਦੁਈ-ਦਵੈਸ਼ ਦੀ ਭਾਵਨਾ ਤੇ ਨਫ਼ਰਤ ਨੂੰ ਖਤਮ ਕਰ ਕੇ ਸਮੁੱਚੀ ਮਨੁੱਖਤਾ ਨੂੰ ਭਾਈਚਾਰਕ ਸਾਂਝ ਵਾਲੀ ਅਗਵਾਈ ਦੇਣ ਦੇ ਸਮਰੱਥ ਹੈ, ਜਿਸ ਦੀ ਮੌਜੂਦਾ ਹਾਲਾਤ ਵਿਚ ਸਭ ਤੋਂ ਵੱਧ ਲੋੜ ਹੈ।*

*ਗੁਰਬਾਣੀ ਤੋਂ ਇਲਾਵਾ ਸਾਡੇ ਕੋਲ ਗੁਰਮੁਖੀ ਲਿਪੀ ਵਿਚ ਬਹੁਤ ਸਾਰਾ ਕਾਵਿ ਅਤੇ ਵਾਰਤਕ ਪ੍ਰਵਿਰਤੀ ਦਾ ਸਾਹਿਤ ਮੌਜੂਦ ਹੈ ਜਿਸ ਵਿਚ ਗੁਰੂ ਸਾਹਿਬਾਨ ਦੇ ਰੂਹਾਨੀ ਅਤੇ ਪਰਉਪਕਾਰੀ ਜੀਵਨ ਨੂੰ ਬੜੇ ਖ਼ੂਬਸੂਰਤ ਢੰਗ ਨਾਲ ਚਿਤਰਿਆ ਗਿਆ ਹੈ। ਇਹ ਸਾਹਿਤ ਸਾਨੂੰ ਗੁਰੂ ਜੀ ਦੀ ਉਂਗਲੀ ਫੜਾ ਕੇ ਕਦਮ-ਦਰ-ਕਦਮ ਗੁਰੂ ਜੀ ਦੇ ਵਿਵਹਾਰਕ ਜੀਵਨ ਦੇ ਨਾਲ-ਨਾਲ ਤੋਰ ਕੇ ਰੂਹਾਨੀ ਉਪਦੇਸ਼ ਦ੍ਰਿੜ੍ਹ ਕਰਵਾਉਂਦਾ ਹੈ।*

*'ਗੁਰਮਤਿ ਪ੍ਰਕਾਸ਼' ਦੇ ਹਥਲੇ ਵਿਸ਼ੇਸ਼ ਅੰਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਨਾਲ ਸੰਬੰਧਿਤ ਸੰਦਰਭ ਸ੍ਰੋਤਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਸ਼ਖ਼ਸੀਅਤ ਬਾਰੇ ਪਾਠਕਾਂ ਨਾਲ ਸਾਂਝ ਪਵਾਉਣ ਦਾ ਯਤਨ ਕੀਤਾ ਹੈ। ਕਾਵਿ ਅਤੇ ਵਾਰਤਕ ਪ੍ਰਵਿਰਤੀ ਦੇ ਇਹ ਇਤਿਹਾਸਿਕ ਸ੍ਰੋਤ ਨਿਰੋਲ ਇਤਿਹਾਸਕਾਰੀ ਨਾਲੋਂ ਗੁਰੂ ਜੀ ਦੀ ਦੈਵੀ ਸ਼ਖ਼ਸੀਅਤ ਨੂੰ ਰੂਪਮਾਨ ਕਰਨ ਵੱਲ ਵਧੇਰੇ ਰੁਚਿਤ ਹਨ। ਵਿਦਵਾਨ ਲੇਖਕਾਂ ਨੇ ਇਨ੍ਹਾਂ ਗ੍ਰੰਥਾਂ-ਅਤੇ ਗ੍ਰੰਥਾਕਾਰਾਂ ਬਾਰੇ ਸੰਖੇਪ ਮਾਤਰ ਜਾਣਕਾਰੀ ਦੇ ਕੇ ਇਨ੍ਹਾਂ ਗ੍ਰੰਥਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਬਾਰੇ ਚਾਨਣਾ ਪਾਉਣ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਬਾਰੇ ਹੋਏ ਪੂਰਬ-ਕਾਰਜਾਂ ਉੱਪਰ ਚਾਨਣਾ ਪਾਉਂਦੇ ਕੁਝ ਲੇਖ ਵੀ ਸ਼ਾਮਲ ਕੀਤੇ ਗਏ ਹਨ। ਆਸ ਹੈ ਕਿ ਪਾਠਕ ਜਿੱਥੇ ਇਨ੍ਹਾਂ ਗ੍ਰੰਥਾਂ ਵਿਚ ਦਰਜ ਗੁਰੂ ਜੀ ਦੇ ਜੀਵਨ-ਸ਼ਖ਼ਸੀਅਤ ਤੋਂ ਜਾਣੂ ਹੋਣਗੇ, ਉੱਥੇ ਪਾਠਕਾਂ ਦੀ ਆਪਣੇ ਅਮੀਰ ਸਾਹਿਤਕ ਵਿਰਸੇ ਨਾਲ ਸਾਂਝ ਵੀ ਵਧੇਗੀ ਅਤੇ ਉਹ ਇਨ੍ਹਾਂ ਗ੍ਰੰਥਾਂ ਨੂੰ ਪੜ੍ਹਨ ਵੱਲ ਰੁਚਿਤ ਹੋਣਗੇ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ. +੯੧੯੯੧੪੪੧੯੪੮੪***

# ਸ੍ਰੀ ਗੁਰੂ ਨਾਨਕ ਦੇਵ ਜੀ : ਆਧਾਰ ਸ੍ਰੋਤ

*-ਡਾ. ਤੇਜਿੰਦਰ ਪਾਲ ਸਿੰਘ*

ਅਧਿਆਤਮਿਕ ਜਗਤ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਦੁੱਤੀ ਸਥਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਦੀ ਧਰਤੀ 'ਤੇ ਸਿੱਖ ਧਰਮ ਦੇ ਰੂਪ ਵਿਚ ਇਕ ਵਿਲੱਖਣ ਤੇ ਨਿਰਾਲੇ ਧਰਮ ਦੀ ਨੀਂਹ ਰੱਖੀ। ਉਨ੍ਹਾਂ ਦੁਆਰਾ ਚਲਾਏ ਧਰਮ ਨੂੰ ਸਮਕਾਲੀਨ ਧਰਮਾਂ ਦੀ ਨਿਰੰਤਰਤਾ ਵਿਚ ਪ੍ਰਵਾਨ ਨਹੀਂ ਕੀਤਾ ਜਾ ਸਕਦਾ, ਬਲਕਿ ਉਨ੍ਹਾਂ ਨੇ ਨਵੇਂ ਸਿਧਾਂਤਾਂ ਦੀ ਸਿਰਜਣਾ ਕੀਤੀ ਅਤੇ ਉਨ੍ਹਾਂ ਨੂੰ ਅਮਲੀ ਰੂਪ ਦੇ ਕੇ ਸਮਕਾਲੀਨ ਵਿਚਾਰ ਪ੍ਰਬੰਧ ਨੂੰ ਬਦਲਦੇ ਨਵੇਂ ਦਿਸਹਦਿਆਂ ਨਾਲ ਜੋੜ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਵਾਕਫ਼ੀਅਤ ਦੇ ਕਈ ਸ੍ਰੋਤ ਉਪਲਬਧ ਹਨ। ਇਨ੍ਹਾਂ ਵਿਚਲੇ ਗੁਰਮੁਖੀ ਸ੍ਰੋਤਾਂ ਨੂੰ ਅਸੀਂ ਹੇਠ ਲਿਖੇ ਭਾਗਾਂ ਵਿਚ ਵੰਡ ਸਕਦੇ ਹਾਂ :-

**I. ਤਤਕਾਲੀ ਸ੍ਰੋਤ** - ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ

**II. ਸਮਕਾਲੀ ਸ੍ਰੋਤ** - ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ, ਭੱਟ ਕਲ੍ਯ ਜੀ ਦੀ ਬਾਣੀ, ਭਾਈ ਬਲਵੰਡਿ ਅਤੇ ਸਤਾ ਜੀ ਦੀ ਬਾਣੀ।

**III. ਨਿਕਟ-ਸਮਕਾਲੀ ਸ੍ਰੋਤ** - 'ਸ੍ਰੀ ਦਸਮ ਗ੍ਰੰਥ ਸਾਹਿਬ', 'ਵਾਰਾਂ' ਭਾਈ ਗੁਰਦਾਸ ਜੀ, 'ਗ਼ਜ਼ਲਾਂ' ਭਾਈ ਨੰਦ ਲਾਲ ਅਤੇ 'ਜਨਮਸਾਖੀਆਂ'।

**IV. ਅਠਾਰ੍ਹਵੀਂ ਅਤੇ ਉਨੀਵੀਂ ਸਦੀ ਦੇ ਸ੍ਰੋਤ** - 'ਪਰਚੀਆਂ'— ਸੇਵਾ ਦਾਸ, ਦਸ ਗੁਰ ਕਥਾ-ਕੰਕਣ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', 'ਮਹਿਮਾ ਪ੍ਰਕਾਸ਼' (ਵਾਰਤਕ), 'ਗੁਰ ਕੀਰਤ ਪ੍ਰਕਾਸ਼', 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਨਾਨਕ ਪ੍ਰਕਾਸ਼) ਤੇ 'ਤਵਾਰੀਖ਼ ਗੁਰੂ ਖਾਲਸਾ'।

**V. ਫੁਟਕਲ** - 'ਗੋਸਟਾਂ', 'ਸਾਖੀਆਂ ਭਾਈ ਅੱਡਣ ਸ਼ਾਹ', 'ਸੌ ਸਾਖੀ', 'ਗੁਰ ਬਿਲਾਸ ਪਾਤਸ਼ਾਹੀ ੧੦', 'ਸ੍ਰੀ ਗੁਰ ਸੋਭਾ', 'ਸਿੰਘ ਸਾਗਰ', 'ਸ੍ਰੀ ਗੁਰ ਪੰਥ ਪ੍ਰਕਾਸ਼', 'ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼', 'ਸ੍ਰੀ ਸਰਬਲੋਹ ਗ੍ਰੰਥ', 'ਗੁਰ ਰਤਨਾਵਲੀ', 'ਗੁਰੁ ਪ੍ਰਣਾਲੀਆਂ', 'ਸੂਚਕ ਪ੍ਰਸੰਗ ਗੁਰੂ ਕਾ', 'ਸ੍ਰੀ ਗੁਰੂ ਨਾਨਕ ਚਮਤਕਾਰ' ਤੇ 'ਪ੍ਰਾਚੀਨ ਪੰਥ ਪ੍ਰਕਾਸ਼'।

ਉਪਰੋਕਤ ਵੰਡ ਵਿੱਚੋਂ ਅਸੀਂ ਕੇਵਲ ਅਠਾਰ੍ਹਵੀਂ/ ਉਨ੍ਹੀਵੀਂ ਸਦੀ ਦੇ ਸ੍ਰੋਤਾਂ ਬਾਰੇ ਹੇਠ ਦਿੱਤੇ ਅਨੁਸਾਰ ਜਾਣਕਾਰੀ ਹਾਸਲ ਕਰਨ ਦਾ ਜਤਨ ਕਰਾਂਗੇ :

**ਅਠਾਰ੍ਹਵੀਂ/ ਉਨੀਵੀਂ ਸਦੀ ਦੇ ਸ੍ਰੋਤ**

*ਸਹਾਇਕ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ। ਮੋ. ੯੯੮੮੦੦੪੭੩੩.

**(੧) ਪਰਚੀਆਂ - ਸੇਵਾ ਦਾਸ**

'ਪਰਚੀ' ਸ਼ਬਦ ਸੰਸਕ੍ਰਿਤ ਦੇ 'ਪਰਿਚਯ' ਤੋਂ ਬਣਿਆ ਹੈ, ਜਿਸ ਦਾ ਸ਼ਾਬਦਿਕ ਅਰਥ 'ਪਰੀਚੈ' ਜਾਂ 'ਜਾਣ-ਪਛਾਣ' ਹੈ। ਮੱਧ-ਕਾਲ ਦੇ ਗੁਰਮਤਿ/ਪੰਜਾਬੀ ਸਾਹਿਤ ਵਿਚ ਪਰਚੀ-ਸਾਹਿਤ ਇਕ ਸੁਤੰਤਰ ਵਾਰਤਕ ਰਚਨਾ ਰਹੀ ਹੈ। ਇਸ ਸਾਹਿਤ-ਵਿਧਾ ਰਾਹੀਂ ਕਿਸੇ ਮਹਾਨ ਸ਼ਖ਼ਸੀਅਤ ਦੀ ਜੀਵਨ-ਵਾਰਤਾ ਅਥਵਾ ਅਧਿਆਤਮਿਕ ਪੱਖਾਂ ਦੀ ਸਾਖੀ-ਰੂਪ ਵਿਚ ਜਾਣ-ਪਛਾਣ ਕਰਵਾਈ ਹੁੰਦੀ ਹੈ।

'ਪਰਚੀਆਂ ਸੇਵਾ ਦਾਸ' ਵੀ ਇਸੇ ਸ਼੍ਰੇਣੀ ਦੀ ਰਚਨਾ ਹੈ, ਜਿਸ ਦੇ ਕਈ ਹੋਰ ਨਾਂ ਵੀ ਪ੍ਰਾਪਤ ਹਨ[੧], ਪਰੰਤੂ ਵਧੇਰੇ ਪ੍ਰਚਲਿਤ ਇਹੋ ਨਾਂ (ਪਰਚੀਆਂ ਸੇਵਾ ਦਾਸ) ਹੈ। ਇਨ੍ਹਾਂ 'ਪਰਚੀਆਂ' ਦੇ ਕਰਤਾ (ਸੇਵਾ ਦਾਸ) ਅਤੇ ਰਚਨਾ-ਕਾਲ ਬਾਰੇ ਵਿਦਵਾਨਾਂ ਦੀ ਆਪੋ-ਆਪਣੀ ਰਾਇ ਹੈ, ਪਰੰਤੂ ਰਚਨਾ ਦੀ ਅੰਦਰਲੀ ਗਵਾਹੀ ਅਨੁਸਾਰ ਸੇਵਾ ਦਾਸ ਉਦਾਸੀ ਸੰਪ੍ਰਦਾਇ ਦਾ ਕੋਈ ਸਾਧੂ ਪ੍ਰਤੀਤ ਹੁੰਦਾ ਹੈ :

*ਸੇਵਾਦਾਸ ਉਦਾਸੀ ਕੀਨੀ ਪਰਚਰੀ।*
*ਗੁਰੂ ਉਸਤਤ ਕੀ ਪੋਥੀ ਪ੍ਰੇਮ ਕੇਸਰ ਚਰਚਰੀ।*[੨]

ਪਰਚੀਆਂ ਸੇਵਾ ਦਾਸ ਵਿਚ ਕੁੱਲ ੫੦ ਸਾਖੀਆਂ/ਪਰਚੀਆਂ ਹਨ, ਜਿਨ੍ਹਾਂ ਵਿੱਚੋਂ ਪਹਿਲੀ ਸਾਖੀ (ਪੰਨੇ ੫੧-੪) ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੈ।

**(੨) ਦਸ ਗੁਰ ਕਥਾ-ਕੰਕਣ**

ਗੁਰੂ-ਸ਼ਖ਼ਸੀਅਤਾਂ ਦੇ ਆਤਮਿਕ ਤਥਾ ਅਧਿਆਤਮਿਕ ਸਰੂਪ ਚਿਤਰਨ ਵਾਲੀਆਂ ਰਚਨਾਵਾਂ ਵਿਚ ਕਵੀ ਕੰਕਣ ਰਚਿਤ 'ਦਸ ਗੁਰ ਕਥਾ' ਦਾ ਵਿਸ਼ੇਸ਼ ਸਥਾਨ ਹੈ। ਕਵੀ ਕੰਕਣ ਕੌਣ ਸੀ? ਕਿੱਥੋਂ ਦਾ ਰਹਿਣ ਵਾਲਾ ਸੀ? ਦਸ ਗੁਰ ਕਥਾ ਕਦੋਂ ਰਚੀ ਗਈ? ਆਦਿ ਸਵਾਲਾਂ ਬਾਰੇ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ। ਰਚਨਾ ਦੀ ਅੰਦਰੂਨੀ ਗਵਾਹੀ ਅਨੁਸਾਰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਿਆ ਤਾਂ ਗੁਰੂ ਸਾਹਿਬ ਦਾ ਸਾਰਾ ਪਰਵਾਰ ਤੇ ਹੋਰ ਸਾਥੀ ਸਿੰਘ, ਸਭ ਖੇਰੂੰ-ਖੇਰੂੰ ਹੋ ਗਏ। ਕੰਕਣ ਵੀ ਉੱਥੋਂ ਵਿੱਛੜ ਕੇ ਲਾਹੌਰ ਆ ਵੱਸਿਆ, ਜਿੱਥੇ ਉਸ ਨੇ ਇਸ ਕਾਵਿ ਦੀ ਰਚਨਾ ਕੀਤੀ :

*ਗੁਰ ਤਯਾਗ ਦੀਯੋ ਪੁਰਿਆਨੰਦ ਕੋ।....*
*ਗੁਰ ਦਰਬਾਰਿ ਤਯਾਗ ਚਲਯੋ ਹਉ।*
*ਕਵਿ ਕੰਕਣ ਬਨਯੋ ਹਰਿ ਅਬ ਦੀਨ ਭੇਖਾਰੀ।*
*ਅਵਰ ਛੋਡਿ ਕੈ ਸਗਲੀ ਆਸਾ।*
*ਮੋਹੇ ਗੁਰ ਜਸ ਲਿਖਯੋ ਨਵਪੁਰ (ਲਾਹੌਰ) ਨਗਰ ਮਲਾਗੇ।*[੩]

ਉਪਰੋਕਤ ਵੇਰਵਾ ਜਿੱਥੇ ਇਸ ਰਚਨਾ ਦਾ ਰਚਨਾ-ਕਾਲ (ਲੱਗਭਗ ੧੭੦੪-੧੦ ਈ.)[੪] ਨਿਸ਼ਚਿਤ ਕਰਦਾ ਹੈ, ਉੱਥੇ ਕਵੀ ਨੂੰ ਗੁਰੂ-ਦਰਬਾਰੀ ਨਿਸ਼ਚਿਤ ਕਰਦਾ ਹੈ। 'ਦਸ ਗੁਰ ਕਥਾ' ਬ੍ਰਿਜ ਭਾਸ਼ਾ ਦੇ ਪ੍ਰਭਾਵ ਵਾਲੀ ਪੁਰਾਣੀ ਸਾਹਿਤਕ-ਪੰਜਾਬੀ

ਭਾਸ਼ਾ ਵਿਚ ਲਿਖੀ ਕਾਵਿ-ਬੱਧ ਰਚਨਾ ਹੈ, ਜਿਸ ਵਿਚ ਦਸ ਗੁਰੂ ਸਾਹਿਬਾਨ ਬਾਰੇ ਬੜਾ ਹੀ ਸੰਖੇਪ ਤੇ ਭਾਵਪੂਰਤ ਵਰਣਨ ਹੈ। ਕੰਕਣ ਸ਼ਾਇਦ ਪਹਿਲਾ ਲੇਖਕ/ਕਵੀ ਹੈ, ਜਿਸ ਨੇ ਗੁਰੂ ਨਾਨਕ ਸਾਹਿਬ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਉਨ੍ਹਾਂ ਦੇ ਪਵਿੱਤਰ ਸਰੀਰ ਬਾਰੇ ਪੈਦਾ ਹੋਏ 'ਰਹੱਸ' ਦਾ ਗੁਰਮਤਿ-ਸਿਧਾਂਤਾਂ ਅਥਵਾ ਰਮਜ਼ ਦੀ ਦ੍ਰਿਸ਼ਟੀ ਤੋਂ ਸਮਾਧਾਨ ਕੀਤਾ ਹੈ। ਕੰਕਣ ਅਨੁਸਾਰ 'ਬਾਬਾ' ਨਾ 'ਮੜੀਆਂ' ਵਿਚ ਤੇ ਨਾ 'ਕਬਰਾਂ' ਵਿਚ ਹੈ, ਸਗੋਂ ਉਹ 'ਗੁਰੂ ਅੰਗਦ ਕੇ ਹੀਯ' ਅਤੇ ਸਤਿ ਸੰਗਤ ਵਿਚ ਨਿਵਾਸ ਕਰਦੇ ਹਨ:

*ਬਾਬਾ ਮੜੀ ਨ ਗੋਰੁ ਗੁਰੂ ਅੰਗਦੁ ਕੇ ਹੀਯ ਮਾਹਿ।*
*ਜਾ ਸਤਿ ਸੰਗਤਿ ਠੌਰ ਜਾ ਮੈ ਪ੍ਰਭੁ ਜੀਓ ਬਸੈ॥*[੫]

**(੩) ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਭਾਈ ਕੇਸਰ ਸਿੰਘ ਦੀ ਕ੍ਰਿਤ ਹੈ। 'ਬੰਸਾਵਲੀਨਾਮੇ' ਦੀ ਆਪਣੀ ਗਵਾਹੀ ਅਨੁਸਾਰ ਕੇਸਰ ਸਿੰਘ ਛਿੱਬਰ ਦੇ ਪਿਤਾ ਦਾ ਨਾਂ ਗੁਰਬਖਸ਼ ਸਿੰਘ ਸੀ।[੬] ਭਾਈ ਕੇਸਰ ਸਿੰਘ ਛਿੱਬਰ ਕ੍ਰਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਦਸ ਗੁਰੂ ਸਾਹਿਬਾਨ ਦੀ ਬੰਸਾਵਲੀ ਹੈ। ਬੰਸਾਵਲੀ ਤੋਂ ਇਲਾਵਾ ਇਸ ਰਚਨਾ ਵਿਚ ਸਮਕਾਲੀ ਰਾਜਨੀਤਕ, ਸਮਾਜਿਕ, ਧਾਰਮਿਕ ਅਥਵਾ ਆਰਥਿਕ ਪ੍ਰਸਥਿਤੀਆਂ ਬਾਰੇ ਮਹੱਤਵਪੂਰਨ ਜਾਣਕਾਰੀ ਉਪਲਬਧ ਹੁੰਦੀ ਹੈ। ਇਸ ਦੇ ਕੁੱਲ ੧੪ ਅਧਿਆਇ ਹਨ, ਜਿਨ੍ਹਾਂ ਵਿੱਚੋਂ ਪਹਿਲੇ ੧੦ 'ਚਰਣ' ਦਸ ਗੁਰੂ ਸਾਹਿਬਾਨ ਨਾਲ ਸੰਬੰਧਿਤ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਇਸ ਰਚਨਾ ਦਾ ਪਹਿਲਾ ਚਰਣ ਸੰਬੰਧਿਤ ਹੈ, ਜਿਸ ਦੇ ਕੁੱਲ ੧੫੩ ਬੰਦਾਂ ਵਿਚ (ਪੰਨਾ ੧-੧੩) ਸ੍ਰੀ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਅਤੇ ਸ੍ਰੀ ਗੁਰੂ ਅੰਗਦ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਜਾਣਕਾਰੀ ਮਿਲਦੀ ਹੈ।

**(੪) ਮਹਿਮਾ ਪ੍ਰਕਾਸ਼ (ਵਾਰਤਕ)**

'ਮਹਿਮਾ ਪ੍ਰਕਾਸ਼' (ਵਾਰਤਕ) ਸਿੱਖ ਇਤਿਹਾਸ ਅਤੇ ਪੰਜਾਬੀ ਸਾਹਿਤ ਨਾਲ ਸੰਬੰਧਿਤ ਅਠਾਰ੍ਹਵੀਂ ਸਦੀ ਦੇ ਸ੍ਰੋਤਾਂ ਵਿੱਚੋਂ ਇਕ ਮਹੱਤਵਪੂਰਨ ਗੁਰਮੁਖੀ ਸ੍ਰੋਤ ਹੈ, ਜਿਸ ਵਿਚ ਗੁਰੂ ਸਾਹਿਬਾਨ ਦੇ ਜੀਵਨ-ਚਰਿੱਤਰ ਬਾਰੇ ਜਾਣਕਾਰੀ ਮਿਲਦੀ ਹੈ। ਇਸ ਗ੍ਰੰਥ ਦੇ ਰਚਨਹਾਰ ਤੇ ਰਚਨਾ-ਕਾਲ ਬਾਰੇ ਵਿਦਵਾਨਾਂ 'ਚ ਮਤ-ਭੇਦ ਹਨ। ਇਕ ਮਤ ਅਨੁਸਾਰ 'ਮਹਿਮਾ ਪ੍ਰਕਾਸ਼' (ਵਾਰਤਕ) ਕਿਰਪਾਲ ਸਿੰਘ ਭੱਲਾ ਦੀ ਕ੍ਰਿਤ ਹੈ, ਜਿਸ ਨੇ ਇਹ ਗ੍ਰੰਥ ੧੭੪੧ ਈ. ਵਿਚ ਰਚਿਆ। ਇਸੇ ਗ੍ਰੰਥ ਦੇ ਬਰਾਬਰ ਇਕ ਹੋਰ ਗ੍ਰੰਥ 'ਮਹਿਮਾ ਪ੍ਰਕਾਸ਼' (ਕਵਿਤਾ) (੧੭੭੬ ਈ.) ਹੈ, ਜਿਸ ਦਾ ਕਰਤਾ ਸਰੂਪ ਦਾਸ ਭੱਲਾ ਮੰਨਿਆ ਜਾਂਦਾ ਹੈ। ਦੋਹਾਂ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਅੰਕਿਤ ਹਨ। ਦੋਹਾਂ ਦਾ ਸ੍ਰੀ ਗੁਰੂ ਨਾਨਕ ਸਾਹਿਬ ਵਾਲਾ ਭਾਗ ਇੱਕੋ ਜਿਹਾ ਹੀ ਹੈ, ਕੇਵਲ ਵਾਰਤਕ, ਕਾਵਿ ਨਾਲੋਂ ਕਾਫੀ ਛੁਟੇਰਾ ਹੈ। ਵਾਰਤਕ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨਾਲ

ਸੰਬੰਧਿਤ ੨੦ ਸਾਖੀਆਂ ਹਨ, ਜਦੋਂ ਕਿ ਕਵਿਤਾ ਵਿਚ ੬੬ ਸਾਖੀਆਂ। ਇਸ ਵਿਚ ਦਸ ਗੁਰੂ ਸਾਹਿਬਾਨ ਨਾਲ ਸੰਬੰਧਿਤ ਕੁੱਲ ੧੭੦ ਸਾਖੀਆਂ ਹਨ।

**(੫) ਗੁਰਕੀਰਤ ਪ੍ਰਕਾਸ਼**

ਕਵੀ ਵੀਰ ਸਿੰਘ ਬੱਲ ਦੀ ਰਚਨਾ 'ਗੁਰਕੀਰਤ ਪ੍ਰਕਾਸ਼' ਦਾ ਚਰਿੱਤਰ ਕਾਵਿ-ਪਰੰਪਰਾ ਵਿਚ ਅਹਿਮ ਸਥਾਨ ਹੈ। ਇਸ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਵਿੱਚੋਂ ਕੁਝ ਚੋਣਵੀਆਂ ਘਟਨਾਵਾਂ ਦਾ ਵਰਣਨ ਹੈ, ਜਿਹੜੀਆਂ ਗੁਰੂ ਸ਼ਖ਼ਸੀਅਤਾਂ ਦੇ ਵਿਸ਼ੇਸ਼ ਪੱਖ ਨੂੰ ਉਜਾਗਰ ਕਰਦੀਆਂ ਹਨ। ਕਵੀ ਵੀਰ ਸਿੰਘ ਬੱਲ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੈ। ਇਸ ਕਵੀ ਦੀ ਇਕ ਹੋਰ ਰਚਨਾ 'ਸਿੰਘ ਸਾਗਰ' ਅਨੁਸਾਰ ਉਹ 'ਬੱਲ' ਗੋਤ ਦੇ ਚੰਦ ਸਿੰਘ ਦਾ ਪੋਤਾ ਤੇ ਬਖਸ ਸਿੰਘ ਦਾ ਪੁੱਤਰ ਸੀ।[੭] 'ਗੁਰਕੀਰਤ ਪ੍ਰਕਾਸ਼' ਅਨੁਸਾਰ ਉਹ ਸਠਿਆਲੇ ਨਗਰ (ਸ੍ਰੀ ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ।[੮]

ਪੰਜਾਬੀ ਤੇ ਬ੍ਰਿਜ ਭਾਸ਼ਾ ਵਿਚ ਰਚਨਾ ਕਰਨ ਵਾਲਾ ਇਹ ਕਵੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਹੁਤ ਸ਼ਰਧਾਲੂ ਸੀ। ਇਸ ਗ੍ਰੰਥ ਦੇ ਕੁੱਲ ੧੦ ਹੁਲਾਸ[੯] ਤੇ ੨੧੯੧ ਬੰਦ/ਪਦ ਹਨ, ਜਿਨ੍ਹਾਂ ਵਿੱਚੋਂ ਗੁਰ-ਮਹਿਮਾ (ਕੀਰਤ) ਤੋਂ ਇਲਾਵਾ ਇਤਿਹਾਸਿਕ-ਯਥਾਰਥ ਦੇ ਦਰਸ਼ਨ ਵੀ ਹੁੰਦੇ ਹਨ। ਇਸ ਗ੍ਰੰਥ ਦਾ ਰਚਨਾ-ਕਾਲ ੧੮੩੪ ਈ. ਹੈ। ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਇਸ ਗ੍ਰੰਥ ਦੇ ਪਹਿਲੇ 'ਹੁਲਾਸ' ਦੇ ੪੧੪ ਬੰਦ ਹਨ, ਜਿਨ੍ਹਾਂ ਵਿਚ ਗੁਰੂ-ਸ਼ਖ਼ਸੀਅਤ ਦੀ ਮਹਾਨਤਾ ਦੇ ਵੇਰਵੇ ਮਿਲਦੇ ਹਨ।

**(੬) ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ**

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ', ਜਿਸ ਨੂੰ ਸੰਖੇਪ ਵਿਚ 'ਸੂਰਜ ਪ੍ਰਕਾਸ਼' ਕਿਹਾ ਜਾਂਦਾ ਹੈ, ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਇੱਕੋ-ਇਕ ਅਜਿਹੀ ਰਚਨਾ ਹੈ, ਜਿਸ ਵਿਚ ਦਸ ਗੁਰੂ ਸਾਹਿਬਾਨ ਤੇ ਹੋਰ ਇਤਿਹਾਸਿਕ ਮਹਾਂਪੁਰਖਾਂ ਬਾਰੇ ਵਿਸਤ੍ਰਿਤ ਵੇਰਵੇ ਦਿੱਤੇ ਗਏ ਹਨ। ਇਸ ਦੇ ਕੁੱਲ ੨੦ ਅਧਿਆਇ, ੧੧੫੧ ਅੰਸੂ ਤੇ ਲੱਗਭਗ ੫੦,੦੦੦ ਛੰਦ ਹਨ। ਇਸ ਦਾ ਕਥਾਨਕ ਸੂਰਜ ਦੀ ਚਾਲ ਦੇ ਆਧਾਰ 'ਤੇ ਰਾਗਾਂ, ਰੁਤਾਂ, ਐਈਨਾਂ, ਅੰਸੂਆਂ (ਕਿਰਨਾਂ) ਆਦਿ ਵਿਚ ਵੰਡਿਆ ਹੋਇਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਜੀ ਦਾ ਜਨਮ ੧੮੪੫ ਬਿ./੧੭੮੮ ਈ. ਨੂੰ ਹੋਇਆ।[੧੦] ਆਪ ਦੇ ਪਿਤਾ ਦਾ ਨਾਂ ਦੇਵਾ ਸਿੰਘ ਸੀ।[੧੧] ਭਾਈ ਸਾਹਿਬ ਦੇ ਸੰਪੂਰਨ ਜੀਵਨ-ਵੇਰਵੇ ਪ੍ਰਾਪਤ ਨਹੀਂ ਹੁੰਦੇ। ਭਾਈ ਸੰਤੋਖ ਸਿੰਘ ਜੀ ਦਾ ਇਹ ਵੱਡ-ਆਕਾਰੀ ਗ੍ਰੰਥ ਭਾਸ਼ਾ ਵਿਭਾਗ, ਪੰਜਾਬ ਵੱਲੋਂ ੧੪ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ ਹੋਇਆ ਹੈ, ਜਿਨ੍ਹਾਂ ਵਿੱਚੋਂ ਪਹਿਲੀਆਂ ੩ ਜਿਲਦਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਭਰਪੂਰ ਜਾਣਕਾਰੀ ਦਿੱਤੀ ਗਈ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਭਾਗ ਨੂੰ 'ਨਾਨਕ ਪ੍ਰਕਾਸ਼' ਦਾ ਨਾਂ ਦਿੱਤਾ ਗਿਆ ਹੈ। ਨਾਨਕ ਪ੍ਰਕਾਸ਼, ਮਹਿਮਾ

ਪ੍ਰਕਾਸ਼ (ਵਾਰਤਕ ਅਤੇ ਕਵਿਤਾ) ਨਾਲੋਂ ਵਧੇਰੇ ਪ੍ਰਭਾਵਸ਼ਾਲੀ ਸਿੱਧ ਹੋਇਆ ਹੈ। ਇਸ ਦਾ ਕਾਰਨ ਕੁਝ ਤਾਂ ਉਸ ਦੀ ਕਮਾਲ ਦੀ ਕਾਵਿ-ਕਲਾ ਹੈ ਅਤੇ ਕੁਝ ਉਸ ਦੇ ਦਸ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਦੇ ਯਾਦਗਾਰੀ ਮਹਾਂ-ਕਾਵਿ ਸਦਕਾ ਉਸ ਦੀ ਪ੍ਰਸਿੱਧੀ ਹੈ। ਅਜੋਕੇ ਸਮੇਂ ਵਿਚ 'ਨਾਨਕ ਪ੍ਰਕਾਸ਼' ਦੀ ਕਈ ਗੁਰਦੁਆਰਾ ਸਾਹਿਬਾਨ ਵਿਚ ਰੋਜ਼ਾਨਾ ਲੜੀਵਾਰ ਕਥਾ ਕੀਤੀ ਜਾਂਦੀ ਹੈ।

**(੭) ਤਵਾਰੀਖ ਗੁਰੂ ਖਾਲਸਾ**

'ਤਵਾਰੀਖ ਗੁਰੂ ਖਾਲਸਾ' ਗਿਆਨੀ ਗਿਆਨ ਸਿੰਘ ਦੁਆਰਾ ਰਚਿਆ ਗਿਆ ਸਿੱਖ ਇਤਿਹਾਸ ਦਾ ਪਹਿਲਾ ਮੁਕੰਮਲ ਗ੍ਰੰਥ ਹੈ, ਜਿਸ ਨੂੰ ਤਕਰੀਬਨ ਹਰੇਕ ਇਤਿਹਾਸਕਾਰ ਨੇ ਸਿੱਖ-ਸ੍ਰੋਤ ਵਜੋਂ ਵਰਤਿਆ ਹੈ। ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਅੰਤਿਮ ਸਮੇਂ (੧੮੩੯ ਈ.) ਤੋਂ ਬਾਅਦ ਤਕ ਦੀਆਂ ਘਟਨਾਵਾਂ ਸ਼ਾਮਲ ਹਨ। 'ਤਵਾਰੀਖ ਗੁਰੂ ਖਾਲਸਾ' ਕੁੱਲ ਪੰਜ ਭਾਗਾਂ[੧੨] ਵਿਚ ਵੰਡੀ ਹੋਈ ਰਚਨਾ ਹੈ, ਜਿਸ ਦਾ ਪਹਿਲਾ ਭਾਗ ਗੁਰੂ ਸਾਹਿਬਾਨ ਨਾਲ ਸੰਬੰਧਿਤ ਹੈ।

ਇਸ ਗ੍ਰੰਥ ਦੇ ਕਰਤਾ ਗਿਆਨੀ ਗਿਆਨ ਸਿੰਘ ਦਾ ਜਨਮ ੫ ਸੰਮਤ, ੧੮੭੯ ਬਿ./੧੭ ਅਪ੍ਰੈਲ, ੧੮੨੨ ਈ. ਨੂੰ ਸਰਦਾਰ ਭਾਗ ਸਿੰਘ ਦੇ ਘਰ ਮਾਤਾ ਦੇਸਾਂ ਦੀ ਕੁੱਖੋਂ ਪਿੰਡ ਲੌਂਗੋਵਾਲ (ਸੰਗਰੂਰ) ਵਿਖੇ ਹੋਇਆ।[੧੩] ਗਿਆਨੀ ਗਿਆਨ ਸਿੰਘ ਨੇ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਿਤ ਕਈ ਥਾਵਾਂ ਦੀ ਯਾਤਰਾ ਵੀ ਕੀਤੀ ਸੀ।

**ਫੁਟਕਲ**

ਸਤਾਰ੍ਹਵੀਂ, ਅਠਾਰ੍ਹਵੀਂ ਅਥਵਾ ਉਨੀਵੀਂ ਸਦੀ ਦੀ ਬਹੁਤ ਸਾਰੀ ਰਚਨਾ ਅਜਿਹੀ ਹੈ, ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਬਹੁਤ ਵੇਰਵੇ ਪ੍ਰਾਪਤ ਹੁੰਦੇ ਹਨ। ਇਤਿਹਾਸਿਕ ਤੌਰ 'ਤੇ ਇਨ੍ਹਾਂ ਰਚਨਾਵਾਂ ਵਿਚ ਭਾਵੇਂ ਪਿੱਛੇ ਵਿਸ਼ਲੇਸ਼ਣ ਕੀਤੀਆਂ ਰਚਨਾਵਾਂ ਨਾਲੋਂ ਕੋਈ ਵੱਖਰਾ ਜਾਂ ਵਿਸ਼ੇਸ਼ ਵੇਰਵਾ (ਨਾਂ/ਥਾਂ ਆਦਿ ਬਾਬਤ) ਤਾਂ ਪ੍ਰਾਪਤ ਨਹੀਂ ਹੁੰਦਾ, ਪਰੰਤੂ ਇਨ੍ਹਾਂ ਵਿਚ ਗੁਰੂ ਸਾਹਿਬਾਨ ਦੀ ਆਤਮਿਕ ਦਿੱਬਤਾ ਅਥਵਾ ਵਡਿਆਈ ਤੋਂ ਇਲਾਵਾ ਕੁਝ ਸਮਕਾਲੀਨ ਪ੍ਰਸਥਿਤੀਆਂ ਬਾਰੇ ਜ਼ਰੂਰ ਵੇਰਵੇ ਮਿਲਦੇ ਹਨ। ਦਸ ਗੁਰੂ-ਸਾਹਿਬਾਨ ਅਥਵਾ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਵਿਚਾਰਾਧੀਨ-ਕਾਲ ਵਿਚ ਅਨੇਕਾਂ ਰਚਨਾਵਾਂ ਰਚੀਆਂ ਗਈਆਂ। ਇਨ੍ਹਾਂ ਸਭ ਦਾ ਵਰਣਨ ਤਾਂ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਇੱਥੇ ਕੁਝ ਅਜਿਹੀਆਂ ਰਚਨਾਵਾਂ ਦੀ ਸੰਖੇਪ ਚਰਚਾ ਕੀਤੀ ਜਾ ਰਹੀ ਹੈ, ਜਿਨ੍ਹਾਂ ਵਿਚ ਗੁਰੂ ਸਾਹਿਬਾਨ ਸਬੰਧੀ ਸਿੱਧੇ/ਅਸਿੱਧੇ ਪਰ ਸੰਖੇਪ ਸੰਕਤੇ ਮਿਲਦੇ ਹਨ।

**(੧) ਗੋਸਟਾਂ**

'ਗੋਸਟਿ' ਸ਼ਬਦ ਦਾ ਮੂਲ ਧਾਤੂ ਸੰਸਕ੍ਰਿਤ ਦਾ ਸ਼ਬਦ 'ਗੋਸਠ' ਹੈ।[੧੪] ਵਿਵਹਾਰਕ ਪੱਖ ਤੋਂ ਇਸ ਦੇ ਅਰਥ ਕਿਸੇ ਬਹਿਸ ਜਾਂ ਚਰਚਾ ਤੋਂ ਲਏ ਜਾਂਦੇ ਹਨ। ਇਹ ਦੋ ਜਾਂ ਦੋ ਤੋਂ ਵੱਧ ਪੁਰਸ਼ਾਂ ਵਿਚਕਾਰ ਸੰਵਾਦਕ ਚਰਚਾ ਹੈ, ਪਰੰਤੂ ਸਾਧਾਰਨ ਗੱਲ-ਬਾਤ ਨਾਲੋਂ

ਇਸ ਦਾ ਫਰਕ ਹੈ। ਗੋਸਟਿ ਦਾ ਵਿਸ਼ਾ ਆਮ ਕਰਕੇ ਰਹੱਸਮਈ ਜਾਂ ਦਾਰਸ਼ਨਿਕ ਹੁੰਦਾ ਹੈ। ਇਸ ਵਿਚ ਦਲੀਲ ਤੇ ਤਰਕ ਦੁਆਰਾ ਜੀਵ ਦੇ ਗੁੰਝਲਮਈ ਭੇਦਾਂ ਨੂੰ ਸੁਲਝਾਇਆ ਗਿਆ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਅਨੇਕ ਗੋਸਟਾਂ ਮਿਲਦੀਆਂ ਹਨ। ਇਨ੍ਹਾਂ ਵਿੱਚੋਂ ਉਨ੍ਹਾਂ ਦੀ ਆਪਣੀ ਬਾਣੀ 'ਸਿਧ ਗੋਸਟਿ' ਹੈ, ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਲ ਹੈ।[੧੫] ਇਸ ਤੋਂ ਇਲਾਵਾ 'ਪੁਰਾਤਨ ਜਨਮਸਾਖੀ', 'ਬੀ-੪੦ ਜਨਮਸਾਖੀ' ਅਤੇ 'ਮਿਹਰਬਾਨ ਵਾਲੀ ਜਨਮਸਾਖੀ' ਅਤੇ ਅਨੇਕ ਗੋਸਟਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਲਿਖੀਆਂ ਮਿਲਦੀਆਂ ਹਨ। ਇਨ੍ਹਾਂ ਵਿੱਚੋਂ 'ਮੱਕੇ ਮਦੀਨੇ ਕੀ ਗੋਸਟਿ' ਅਤੇ 'ਬਾਬਾ ਲਾਲ ਨਾਲ ਗੋਸਟਿ' ਪ੍ਰਸਿੱਧ ਹਨ। ਇਹ ਵੱਖ-ਵੱਖ ਹੱਥ-ਲਿਖਤਾਂ ਵਿਚ ਸੁਤੰਤਰ ਲਿਖੀਆਂ ਮਿਲਦੀਆਂ ਹਨ। ਕੁਝ ਪ੍ਰਸਿੱਧ ਗੋਸਟਾਂ ਦਾ ਵੇਰਵਾ ਇਸ ਪ੍ਰਕਾਰ ਹੈ :-

**ਸਿਧ ਗੋਸਟਿ**

ਪਹਿਲਾਂ ਦੱਸੇ ਅਨੁਸਾਰ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ ਹੈ, ਜਿਹੜੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਾਰਨ ਪ੍ਰਮਾਣਿਕ ਹੈ। ਇਹ ਕਵਿਤਾ ਵਿਚ ਹੈ ਅਤੇ ਇਸ ਦਾ ਘਟਨਾ ਸਥੱਲ 'ਅਚਲ ਬਟਾਲੇ' ਦਾ ਪ੍ਰਸਿੱਧ ਸਥਾਨ ਹੈ, ਜਿੱਥੇ ਗੁਰੂ ਸਾਹਿਬ ਨੇ ਸਿਧਾਂ ਨਾਲ ਵਿਚਾਰ-ਵਟਾਂਦਰਾ ਕੀਤਾ। ਇਸੇ ਸਿਰਲੇਖ ਹੇਠ ਕੁਝ ਹੋਰ ਗੋਸ਼ਟਾਂ ਵੀ ਮਿਲਦੀਆਂ ਹਨ, ਪਰੰਤੂ ਇਹ ਗੋਸ਼ਟਾਂ ਪ੍ਰਮਾਣਿਕ ਨਹੀਂ ਮੰਨੀਆਂ ਜਾਂਦੀਆਂ।

**ਨਿਰੰਕਾਰ ਨਾਲ ਗੋਸਟਿ**

ਇਸ ਗੋਸਟਿ ਵਿਚ ਪੌਰਾਣਿਕ ਤੇ ਦਾਰਸ਼ਨਿਕ ਵਿਚਾਰ ਹਨ। ਇਸ ਵਿਚ ਭਗਤੀ-ਭਾਵਨਾ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਿਰੰਕਾਰ ਪਾਸੋਂ ਬ੍ਰਹਮ-ਗਿਆਨ ਦੀ ਪ੍ਰਾਪਤੀ ਕਰਦਿਆਂ ਪੇਸ਼ ਕੀਤਾ ਗਿਆ ਹੈ।

**ਗੋਸਟਿ ਅਜਿੱਤੇ ਰੰਧਾਵੇ ਨਾਲ**

ਪਿੰਡ ਪੱਖੋਕੇ ਦਾ ਵਸਨੀਕ ਅਜਿੱਤਾ ਰੰਧਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨਿੰਨ ਸ਼ਰਧਾਲੂ ਸਿੱਖ ਸੀ। ਇਸ ਨਾਲ ਸੰਬੰਧਿਤ ਗੋਸਟਿ ਬੀ-੪੦ ਜਨਮਸਾਖੀ ਵਿਚ ਆਉਣ ਦੇ ਨਾਲ-ਨਾਲ ਵੱਖਰੇ ਵਿਸਥਾਰਮਈ ਸਰੂਪ ਵਿਚ ਵੀ ਮਿਲਦੀ ਹੈ। ਗੋਸਟਿ ਵਿਚ ਅਜਿੱਤੇ ਰੰਧਾਵੇ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਵੱਲੋਂ ਉਪਦੇਸ਼ ਦਿੱਤਾ ਗਿਆ ਹੈ। ਇਸ ਗੋਸਟਿ ਵਿਚ ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਬਾਰੇ ਵੀ ਸੰਕੇਤ ਮਿਲਦੇ ਹਨ, ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਰਚਨਾ ਬਹੁਤੀ ਪੁਰਾਣੀ ਨਹੀਂ।

**ਗੋਸਟਿ ਬਾਬੇ ਲਾਲ ਨਾਲ**

ਇਸ ਗੋਸਟਿ ਦਾ ਸਬੰਧ ਬਾਬੇ ਲਾਲ ਨਾਲ ਹੈ, ਜੋ ਕਿ ਪਿੰਡ ਕੋਟਲੀ ਧਿਆਨਪੁਰ ਬਟਾਲਾ ਦਾ ਰਹਿਣ ਵਾਲਾ ਬੈਰਾਗੀ ਸਾਧੂ ਸੀ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਬਾਬੇ ਲਾਲ ਦੀ ਉਮਰ ੩੦੦ ਸਾਲ ਲੰਮੀ ਮੰਨ ਕੇ (ਸ੍ਰੀ) ਗੁਰੂ ਨਾਨਕ (ਦੇਵ ਜੀ) ਦਾ

ਸਮਕਾਲੀ ਸਿੱਧ ਕਰਨ ਦਾ ਜਤਨ ਕੀਤਾ ਹੈ।[੧੭]

**ਕਾਰੂੰ ਨਾਲ ਗੋਸਟਿ**

ਇਹ ਗੋਸਟਿ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਾਰੂੰ ਹਮੀਦ ਨਾਲ ਹੋਈ ਮੰਨੀ ਜਾਂਦੀ ਹੈ। ਇਹ ਮੱਕੇ ਮਦੀਨੇ ਦੀ ਗੋਸਟਿ ਤੇ ਬਾਲੇ ਵਾਲੀ ਜਨਮਸਾਖੀ ਵਿਚ ਵੀ ਸ਼ਾਮਲ ਕੀਤੀ ਮਿਲਦੀ ਹੈ।

**ਗੋਸਟਿ ਮੱਕੇ ਮਦੀਨੇ ਕੀ**[੧੮]

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਗੋਸਟਾਂ ਵਿੱਚੋਂ ਇਹ ਗੋਸਟਿ ਸੁਤੰਤਰ ਰੂਪ ਵਿਚ ਉਪਲਬਧ ਪ੍ਰਤਿਨਿਧ ਗੋਸਟਿ ਹੈ, ਜਿਸ ਨੂੰ 'ਪਾਕਨਾਮਾ' ਵੀ ਕਿਹਾ ਜਾਂਦਾ ਹੈ। ਇਹ ਦੋ ਹਿੱਸਿਆਂ ਵਿਚ ਪ੍ਰਾਪਤ ਹੈ, ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਦੀ ਅਰਬ ਦੇਸ਼ ਦੀ ਯਾਤਰਾ ਅਤੇ ਮੱਕੇ ਅਤੇ ਮਦੀਨਾ ਦਾ ਹਾਲ ਅੰਕਿਤ ਹੈ। ਇਹ ਗੋਸਟਿ ਪ੍ਰਮੁੱਖ ਜਨਮਸਾਖੀਆਂ ਵਿਚ ਸ਼ਾਮਲ ਨਹੀਂ ਹੈ, ਸਗੋਂ ਵੱਖਰੇ ਸਰੂਪ ਵਿਚ ਵੱਖ-ਵੱਖ ਹੱਥ-ਲਿਖਤਾਂ ਦੇ ਰੂਪ ਵਿਚ ਮਿਲਦੀ ਹੈ।

**(੨) ਸਾਖੀਆਂ ਭਾਈ ਅੱਡਣ ਸ਼ਾਹ**

ਅਠਾਰ੍ਹਵੀਂ ਸਦੀ ਦੇ ਅਖੀਰ ਦੀ ਰਚਨਾ 'ਸਾਖੀਆਂ ਭਾਈ ਅੱਡਣ ਸ਼ਾਹ', ਜਿਨ੍ਹਾਂ ਨੂੰ ਭਾਈ ਅੱਡਣ ਸ਼ਾਹ ਦੇ 'ਗੁਰ-ਭਾਈ', ਭਾਈ ਸਹਿਜ ਰਾਮ ਦੀ ਕ੍ਰਿਤ ਮੰਨਿਆ ਜਾਂਦਾ ਹੈ, ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ "ਸੰਤ ਜਨਾਂ ਕੇ ਰਿਦਿਆਂ ਮੈਂ" ਤੇ "ਸਾਧ ਸੰਗਤ ਮੈਂ ਸਦਾ... ਨਿਵਾਸ" ਦੱਸਿਆ ਹੈ।[੨੦]

**(੩) ਸੌ ਸਾਖੀ**

ਭਾਈ ਸਾਹਿਬ ਸਿੰਘ ਦੁਆਰਾ ੧੭੨੪ ਈ. ਵਿਚ ਰਚੀ 'ਸੌ ਸਾਖੀ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਤੇ ਬਾਕੀ ਹੋਰ ਗੁਰੂ ਸਾਹਿਬਾਨ ਦੀ ਇੱਕੋ 'ਜੋਤਿ-ਜੁਗਤਿ' ਦੀ ਦ੍ਰਿੜ੍ਹਤਾ ਇਸ ਪ੍ਰਕਾਰ ਕਰਵਾਈ ਗਈ ਹੈ :

*ਮੰਗਲ ਬਾਬਾ ਨਾਨਕ ਗੁਰੂ ਅੰਗਦ ਗੁਰੂ ਅਮਰ ਦਾਸ...*[੨੧]

**(੪) ਗੁਰਬਿਲਾਸ ਪਾਤਸ਼ਾਹੀ ੧੦**

ਗੁਰਬਿਲਾਸ ਪਰੰਪਰਾ ਅਧੀਨ ਆਉਂਦੇ ਦੋ ਮਹੱਤਵਪੂਰਨ ਗ੍ਰੰਥਾਂ ਵਿੱਚੋਂ ਪਹਿਲਾ 'ਗੁਰਬਿਲਾਸ ਪਾਤਸ਼ਾਹੀ ੧੦' ਕ੍ਰਿਤ ਭਾਈ ਕੁਇਰ ਸਿੰਘ (੧੭੫੧ ਈ.) ਵਿਚ ਰਚਿਆ ਗਿਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਇਕ ਪ੍ਰਮੁੱਖ ਸ੍ਰੋਤ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦਾ ਇਸ ਸੰਸਾਰ ਵਿਚ ਆਉਣ ਦਾ ਕਾਰਨ 'ਧਰਮ' ਸਥਾਪਨਾ ਦਰਸਾਇਆ ਗਿਆ ਹੈ :

*ਧਰਮ ਹੇਤ ਗੁਰ ਨਾਨਕ ਰੂਪਾ। ਭਯੋ ਨਿਰਾਮੈ ਬ੍ਰਹਮ ਅਨੂਪਾ॥*[੨੨]

**(੫) ਸ੍ਰੀ ਗੁਰ ਸੋਭਾ**

ਗੁਰਬਿਲਾਸ ਪਰੰਪਰਾ ਦੀ ਕੜੀ ਵਿਚ ਹੀ ਆਉਂਦੀ ੧੭੧੧ ਈ. ਦੀ ਰਚਨਾ 'ਸ੍ਰੀ ਗੁਰ ਸੋਭਾ' ਕ੍ਰਿਤ ਸੈਨਾਪਤੀ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਨੌ ਗੁਰੂ

ਸਾਹਿਬਾਨ ਨੂੰ ਇਕ ਜੋਤਿ ਦ੍ਰਿੜ੍ਹ ਕਰਵਾਉਂਦੀ ਹੈ :

*ਪ੍ਰਥਮੇ ਸਤਿਗੁਰ ਨਾਨਕ ਭਏ।...*[੨੩]

### (੬) ਸਿੰਘ ਸਾਗਰ

ਸੰਨ ੧੮੨੭ ਈ. ਦੀ ਰਚਨਾ 'ਸਿੰਘ ਸਾਗਰ' ਕ੍ਰਿਤ ਕਵੀ ਵੀਰ ਸਿੰਘ (ਬੱਲ) ਵਿਚ ਕਵੀ ਨੇ 'ਗੁਰੂ-ਜੋਤਿ ਦੀ ਕੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਕੀਤਾ ਹੈ :

*ਗੁਰ ਨਾਨਕ ਕੀ ਗੁਰ ਅੰਗਦ ਕੀ ਅਮਰੇਸ (ਅਮਰਦਾਸ ਜੀ) ਗੁਰੂ ਰਾਮਦਾਸ ਕੀ ਬਾਨੀ।*[੨੪]

### (੭) ਸ੍ਰੀ ਗੁਰ ਪੰਥ ਪ੍ਰਕਾਸ਼

'ਸ੍ਰੀ ਗੁਰ ਪੰਥ ਪ੍ਰਕਾਸ਼' ਕ੍ਰਿਤ ਸਰਦਾਰ ਰਤਨ ਸਿੰਘ ਭੰਗੂ (੧੮੪੧ ਈ.) ਵਿਚ 'ਗੁਰੂ ਪੰਥ-ਰਾਜ' ਦੇ ਗੁਰੂ ਨਾਨਕ ਸਾਹਿਬ, ਪਹਿਲੇ 'ਪਾਤਸ਼ਾਹ' ਹਨ, ਉਹ ਦੈਵੀ ਅਤੇ ਦੁਨਿਆਵੀ 'ਰਾਜ' ਅਥਵਾ 'ਉਮਤਿ' ਦੇ ਸਾਂਝੇ ਮਾਲਿਕ ਹਨ।[੨੫] ਕੈਪਟਨ ਮੱਰੇ ਦੁਆਰਾ ਪੁੱਛੇ ਗਏ ਇਕ ਸਵਾਲ ਦੇ ਜਵਾਬ ਵਿਚ ਭਾਈ ਰਤਨ ਸਿੰਘ ਭੰਗੂ ਦੱਸਦਾ ਹੈ ਕਿ ਸਿੱਖਾਂ ਨੂੰ ਰਾਜ ਉਨ੍ਹਾਂ ਦੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਸੀ :

*...ਤਿਸੈ ਬਾਤ ਮੈਂ ਐਸੇ ਕਹੀ। ਸਿੰਘਨ ਪਤਿਸ਼ਾਹੀ ਸ਼ਾਹਿ ਸਚੈ ਦਈ॥*
*ਮਰੀ ਕਹਯੋ ਸ਼ਾਹ ਸਚੋ ਕੋਇ। ਅਸਾਂ ਕਹਯੋ ਸ਼ਾਹ ਨਾਨਕ ਜੋਇ॥*
*ਮਰੀ ਕਹਯੋ ਭਯੋ ਨਾਨਕ ਫਕੀਰ। ਉਨ ਸ਼ਾਹ ਕੀ ਕਿਆ ਤਤਬੀਰ॥*
*ਹਮੈ ਕਹਯੋ ਵਹਿ ਸ਼ਾਹਿਨ ਕੋ ਸ਼ਾਹ। ਦੀਨ ਦੁਨੀ ਸਚੋ ਪਤਿਸ਼ਾਹਿ॥*
*ਕਈ ਸ਼ਾਹ ਤਿਨ ਕੀਯੇ ਫਕੀਰ। ਕਈ ਫਕੀਰ ਕਰ ਦੀਨੇ ਪੀਰ॥*
*ਰਹਯੋ ਆਪ ਹੁਇ ਬੇਪਰਵਾਹ। ਯੌਂ ਨਾਨਕ ਭਯੋ ਸ਼ਾਹਿਨ ਸ਼ਾਹਿ॥...*[੨੬]

ਇਸ ਗ੍ਰੰਥ ਦਾ ਸੰਖੇਪ ਨਾਂ 'ਪੰਥ ਪ੍ਰਕਾਸ਼' ਹੈ। ਇਸ ਵਿਚ 'ਤਵਾਰੀਖ ਗੁਰੂ ਖਾਲਸਾ' ਦੀ ਤਰ੍ਹਾਂ ਸੰਪੂਰਨ ਸਿੱਖ ਇਤਿਹਾਸ ਦਰਜ ਹੈ। ਇਹ ਕਾਵਿ-ਰੂਪ ਵਿਚ ਛੰਦ-ਬੰਦ ਪੰਜਾਬੀ/ਬ੍ਰਿਜ ਭਾਸ਼ਾ ਦੀ ਰਚਨਾ ਹੈ, ਜਿਸ ਦੇ ਕੁੱਲ ੧੩੧ ਬਿਸ੍ਰਾਮ (ਅਧਿਆਇ), ਮੁੱਖ ਦੋ ਭਾਗਾਂ ਪੂਰਬਾਰਧ (੭੧ ਬਿਸ੍ਰਾਮ) ਤੇ ਉਤਰਾਰਧ (੬੦ ਬਿਸ੍ਰਾਮ) ਵਿਚ ਵੰਡੇ ਹੋਏ ਹਨ।

### (੮) ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼

'ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼' (੧੮੮੧ ਈ.) ਬਾਬਾ ਸੁਮੇਰ ਸਿੰਘ ਪਟਨੇ ਵਾਲਿਆਂ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਬਾਰੇ ਵਿਸ਼ੇਸ਼ ਰਚਨਾ ਹੈ। ਇਸ ਰਚਨਾ ਵਿਚ ਇਸ ਬਾਰੇ ਹਵਾਲਾ ਮਿਲਦਾ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ (੧੬੭੫ ਈ. ਵਿਚ) ਗੁਰਿਆਈ ਮਿਲੀ ਤਾਂ 'ਬੇਦੀ', ਤ੍ਰਿਹੇਨ, ਭੱਲੇ ਤੇ ਸੋਢੀ ਆਦਿ ਪ੍ਰਮੁੱਖ ਵਿਅਕਤੀ ਦਸਮ ਗੁਰੂ ਦੀ ਪਰਖ ਵਾਸਤੇ ਆਏ।[੨੭] ਇਸ ਰਚਨਾ ਵਿਚ ਇਨ੍ਹਾਂ ਵਿਅਕਤੀਆਂ ਦੇ ਨਾਂ ਨਹੀਂ ਮਿਲਦੇ।

## (੯) ਸ੍ਰੀ ਸਰਬਲੋਹ ਗ੍ਰੰਥ

'ਸ੍ਰੀ ਸਰਬਲੋਹ ਗ੍ਰੰਥ' (੧੬੯੮ ਈ. /੧੭੫੫ ਬਿ.) ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦੀ ਗੁਰ-ਜੋਤ ਏਕਤਾ ਨੂੰ ਦ੍ਰਿੜ੍ਹ ਕਰਵਾਉਂਦਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਨੂੰ ਪਰਮਾਤਮਾ ਦਾ ਰੂਪ ਹੀ ਦਰਸਾਇਆ ਗਿਆ ਹੈ :

*ਸ੍ਰੀ ਗੁਰੂ ਨਾਨਕ ਆਪ ਪਰਮੇਸ੍ਵਰ। ਅਵਤਾਰ ਲਿਯੋ ਸੁਭ ਵੰਸ ਪ੍ਰਧਾਨਾ॥*[੨੮]

## (੧੦) ਗੁਰ ਰਤਨਾਵਲੀ

'ਗੁਰ ਰਤਨਾਵਲੀ' ਗੁਰੂ-ਪ੍ਰਣਾਲੀਆਂ ਜਾਂ ਬੰਸਾਵਲੀਨਾਮੇ ਦੀ ਲੜੀ ਵਿਚ ਆਉਣ ਵਾਲੀ ਰਚਨਾ ਹੈ, ਜਿਸ ਵਿੱਚੋਂ ਦਸ ਗੁਰੂ ਸਾਹਿਬਾਨ ਦੀ ਦੈਵੀ-ਸ਼ਖ਼ਸੀਅਤ ਅਤੇ ਮਹਿਮਾ ਤੋਂ ਇਲਾਵਾ ਉਨ੍ਹਾਂ ਦੇ ਗੁਣ, ਸੁਭਾਅ, ਵੰਸ਼, ਗੁਰਿਆਈ ਜਾਂ ਜੋਤੀ-ਜੋਤ ਸਮਾਉਣ ਦੀਆਂ ਤਾਰੀਖਾਂ, ਸ਼ਹਿਰਾਂ, ਨਗਰਾਂ ਦੇ ਨਾਵਾਂ-ਥਾਵਾਂ ਆਦਿ ਬਾਰੇ ਮਹੱਤਵਪੂਰਨ ਜਾਣਕਾਰੀ ਉਪਲਬਧ ਹੁੰਦੀ ਹੈ।

'ਗੁਰ ਰਤਨਾਵਲੀ' ਦਾ ਕਰਤਾ ਬਾਬਾ ਤੋਲਾ ਸਿੰਘ, ਸ੍ਰੀ ਗੁਰੂ ਅਮਰਦਾਸ ਜੀ ਦੀ ਕੁ.ਲ ਵਿਚ[੨੯] ਬਾਬਾ ਬਾਹੜ ਮੱਲ ਦਾ ਪੁੱਤਰ ਅਤੇ 'ਮਹਿਮਾ ਪ੍ਰਕਾਸ਼' ਦੇ ਕਰਤਾ ਬਾਬਾ ਸਰੂਪ ਦਾਸ ਭੱਲਾ ਦਾ ਛੋਟਾ ਭਰਾ ਸੀ।[੩੦] ਗੁਰ ਰਤਨਾਵਲੀ ਦਾ ਰਚਨਾ-ਕਾਲ ੧੭੭੬ ਈ. ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਇਸ ਵਿਚ ਪਹਿਲੀ ਸਾਖੀ[੩੧] ਹੈ, ਜਿਹੜੀ ਜ਼ਿਆਦਾਤਰ ਆਪ ਦੀ ਦੈਵੀ-ਸ਼ਖ਼ਸੀਅਤ ਨੂੰ ਉਜਾਗਰ ਕਰਦੀ ਹੈ।

## (੧੧) ਗੁਰੁ-ਪ੍ਰਣਾਲੀਆਂ

ਅਠਾਰ੍ਹਵੀਂ-ਉਨੀਵੀਂ ਸਦੀ ਵਿਚ ਦਸ ਗੁਰੂ ਸਾਹਿਬਾਨ ਬਾਰੇ ਤਿਥਿ-ਵਾਰ ਤੇ ਪੀੜ੍ਹੀ-ਵਾਰ ਬੰਸਾਵਲੀਆਂ ਲਿਖਣ ਦੀ ਲੰਮੀ ਪਰੰਪਰਾ ਹੈ। ਦਸ ਗੁਰੂ ਸਾਹਿਬਾਨ ਬਾਰੇ ਕਿੰਨੇ ਕਵੀਆਂ/ਲੇਖਕਾਂ ਨੇ 'ਗੁਰ ਉਸਤਤਿ' ਲਈ ਬੰਸਾਵਲੀਆਂ ਲਿਖੀਆਂ?, ਇਨ੍ਹਾਂ ਦੇ ਕਰਤੇ, ਪਾਠ (text) ਆਦਿ ਦੀ ਪ੍ਰਮਾਣਿਕਤਾ, ਰਚਨਾ-ਕਾਲ, ਸੰਪਾਦਨਾ ਆਦਿ ਹਾਲੇ ਖੋਜ ਦੇ ਵਿਸ਼ੇ ਹਨ। ਭਾਈ ਰਣਧੀਰ ਸਿੰਘ, ਰੀਸਰਚ ਸਕਾਲਰ ਨੇ ਆਪਣੇ ਤੌਰ 'ਤੇ ਅਜਿਹੀਆਂ ਕਈ ਬੰਸਾਵਲੀਆਂ/ਪ੍ਰਣਾਲੀਆਂ ਲੱਭਣ ਉਪਰੰਤ ਉਨ੍ਹਾਂ ਦੀ ਸੁਧਾਈ ਕਰ ਕੇ ੧੯੭੭ ਈ. ਵਿਚ 'ਗੁਰੁ-ਪ੍ਰਣਾਲੀਆਂ' ਸਿਰਲੇਖ ਹੇਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕਰਵਾਇਆ। ਇਨ੍ਹਾਂ ਪ੍ਰਣਾਲੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਵੀ ਜਾਣਕਾਰੀ ਮਿਲਦੀ ਹੈ। ਗੁਰੁ-ਪ੍ਰਣਾਲੀ-ਕਵੀ ਸੌਂਧਾ ਸਿੰਘ ਵਿਚ ਗੁਰੂ ਸਾਹਿਬ ਬਾਰੇ ਇਉਂ ਦਰਜ ਹੈ :

*ਗੁਰੂ ਨਾਨਕ ਪ੍ਰਿਥਮ ਮਹਲ ਜਗਤਾਰਕ ਅਵਤਾਰ।*
*ਕਰੇ ਚਰਨ ਕੀ ਸੇਵ ਜਨੁ ਭਏ ਸਿੰਘ-ਭਵਿ ਪਾਰ॥੫॥*
*'ਬੁਦੀ' (ਬੇਦੀ) ਕੁਲਿ ਕਾਲੂ ਪਿਤਾ ਮਾਤਾ ਤਿਪਰੋ (ਤ੍ਰਿਪਤਾ) ਤਾਸ'*
*ਨਾਨਕ ਘੁਮੀ (ਸੁਲੱਖਣੀ) ਪਤਿ ਸੁਤ ਸ੍ਰੀ ਚੰਦੁ ਲਖਮੀਦਾਸੁ॥੬॥*

*ਸਤਰ ਬਰਸ ਅਰੁ ਸਾਤ ਦਿਨ ਮਾਸ ਖਾਂਚ ਹੈ ਜੋਇ।*
*ਕੀਯੋ ਗਜ ਨਾਨਕ ਗੁਰੂ ਭਗਤਿ ਗਯਾਨ ਜੁਤ ਹੋਇ॥੭॥*
*ਪੰਦ੍ਰਾਂ ਸੈ ਛਿਨਵੇਂ ਬਰਖ ਸੰਮਤ ਬ੍ਰਿਕਮ ਰਾਇ।*
*ਦਸਮੀ ਥਿਤਿ-ਅਸੂ ਵੇਦੀ (ਵਦੀ) ਨਾਨਕ ਗੁਰੂ ਸਮਾਇ॥੮॥*[੩੨]

'ਗੁਰੁ-ਪ੍ਰਣਾਲੀ'-ਕੇਸਰ ਸਿੰਘ ਛਿੱਬਰ ਵਿਚ ਵੀ ਗੁਰੂ ਸਾਹਿਬ ਬਾਰੇ ਦਰਜ ਹੈ :-

*ਪ੍ਰਿਥਮੇ-ਬਾਬਾ ਰਾਮ ਨਰਾਇਣ 'ਬੇਦੀ' ਤਿਨ ਕੇ ਘਰਿ ਮਾਤਾ ਕੁਸਾਲਦੇਈ ਜੀ। ਤਿਨ ਕੇ ਬੇਟੇ ਦੋ : ਸਿਵਰਾਮ ਜੀ ਅਰੁ ਸਾਨਪਤਿ ਜੀ। ਸਿਵਰਾਮ ਜੀ ਕੇ ਘਰਿ ਮਹਲੁ ਮਾਤਾ ਬਨਾਰਸੀ ਜੀ। ਤਿਨ ਕੇ ਬੇਟੇ ਦੋ : ਕਲਿਆਨ ਦਾਸ ਜੀ ਅਰੁ ਲਾਲ ਚੰਦ ਜੀ। ਕਲਿਆਨ ਦਾਸ ਜੀ ਕੇ ਘਰਿ ਮਹਲੁ ਮਾਤਾ ਬੀਬੀ ਜੀ। ਤਿਨ ਕੇ ਘਰਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਜਨਮੇ, ਰਾਇ ਭੋਏ 'ਭਟੀ' ਦੀ ਤਿਲਵੰਡਿ-ਬਾਰ-ਵਿਚਿ। ਸੰਮਤ ੧੫੨੬. . . ਦੁਇ ਪਹਰ ਤੇ ਇਕ ਘੜੀ ਰਾਤਿ ਗਈ।*[੩੩]

ਉਪਰੋਕਤ ਦੀ ਹੀ ਤਰਜਮਾਨੀ ਕਰਦੀਆਂ ਅਜਿਹੀਆਂ ਕਈ ਹੋਰ ਗੁਰੁ-ਪ੍ਰਣਾਲੀਆਂ ਹਨ, ਜਿਵੇਂ: ਗੁਰੁ-ਪ੍ਰਣਾਲੀ-ਕਵੀ ਗੁਲਾਬ ਸਿੰਘ, ਗੁਰੁ-ਪ੍ਰਣਾਲੀ-ਭਾਈ ਰਾਮ ਸਿੰਘ, ਗੁਰੁ-ਪ੍ਰਣਾਲੀ-ਸੰਤ ਨਰੈਣ ਸਿੰਘ, ਗੁਰੁ-ਪ੍ਰਣਾਲੀ-ਗਿਆਨੀ ਗਿਆਨ ਸਿੰਘ ਕਥਾ-ਵਾਚਕ, ਗੁਰੁ-ਪ੍ਰਣਾਲੀ-ਗਿਆਨੀ ਸਰਦੂਲ ਸਿੰਘ, ਗੁਰੁ-ਪ੍ਰਣਾਲੀ-ਚੀਫ਼ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ਅਤੇ ਗੁਰੁ-ਪ੍ਰਣਾਲੀ-ਭਾਈ ਰਣਧੀਰ ਸਿੰਘ, ਆਦਿ।

**(੧੨) ਸੂਚਕ ਪ੍ਰਸੰਗ ਗੁਰੂ ਕਾ**

ਇਹ ਕਾਵਿ-ਰਚਨਾ ਭਾਈ ਬਹਿਲੋ ਦੀ ਕ੍ਰਿਤ ਹੈ ਜੋ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਮਕਾਲੀ ਸਿੱਖ ਸੀ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਦਾ ਸੰਖੇਪ ਜਿਹਾ ਵਰਣਨ ਮਿਲਦਾ ਹੈ। ਇਸ ਵਿਚ ਕੁਝ ਅਠੱਤੀ ਦੋਹਰੇ ਹਨ, ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੁੱਚੇ ਜੀਵਨ ਦਾ ਹਾਲ, ਬਾਅਦ ਵਿਚ ਪ੍ਰਚਲਿਤ ਹੋਈ 'ਬਾਲਾ ਜਨਮਸਾਖੀ' ਦੀ ਤਰਜ਼ 'ਤੇ ਲਿਖਿਆ ਮਿਲਦਾ ਹੈ।

**(੧੩) ਸ੍ਰੀ ਗੁਰੂ ਨਾਨਕ ਚਮਤਕਾਰ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਸਮਾਚਾਰਾਂ ਨੂੰ ਬੜੇ ਭਾਵ-ਮਈ ਢੰਗ ਨਾਲ ਪੇਸ਼ ਕਰਨ ਵਾਲੀ ਇਹ ਭਾਈ ਵੀਰ ਸਿੰਘ ਦੀ ਪ੍ਰਸਿੱਧ ਰਚਨਾ ਹੈ, ਜੋ ਕਿ ਦੋ ਭਾਗਾਂ ਵਿਚ ਉਪਲਬਧ ਹੈ।[੩੪] ਇਸ ਦਾ ਆਧਾਰ ਵੀ 'ਪੁਰਾਤਨ ਜਨਮਸਾਖੀ' ਹੈ, ਪਰ ਕੁਝ ਸਾਖੀਆਂ 'ਗਿਆਨ ਰਤਨਾਵਲੀ' ਅਤੇ 'ਨਾਨਕ ਪ੍ਰਕਾਸ਼' ਵਿੱਚੋਂ ਵੀ ਲਈਆਂ ਗਈਆਂ ਹਨ। ਇਸ ਦਾ ਉਦੇਸ਼ ਮੂਲ ਇਤਿਹਾਸਿਕ ਪਿਛੋਕੜ ਨੂੰ ਵਿਗਾੜੇ ਬਗੈਰ ਗੁਰੂ ਸਾਹਿਬ ਦੇ ਜੀਵਨ ਦੀ ਭਾਵਨਾਮਈ ਪੁਨਰ-ਉਸਾਰੀ ਕਰਨਾ ਹੈ।

ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਅਨੇਕ ਸ੍ਰੋਤ ਪ੍ਰਾਪਤ ਹਨ, ਜਿਨ੍ਹਾਂ ਦੀ ਵਿਗਿਆਨਕ ਢੰਗ ਨਾਲ ਖੋਜ ਹੋਣੀ ਲੋੜੀਂਦੀ ਹੈ।

## ਹਵਾਲੇ ਅਤੇ ਟਿੱਪਣੀਆਂ

੧. ਜਿਵੇਂ *'ਪਰਚੀ ਪਾਤਸ਼ਾਹੀ ਦਸਵੀਂ ਕੀ'*, *'ਪਰਚੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀ'*, *'ਸਾਖੀਆਂ/ ਪਰਚੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ'* ਆਦਿ। ਇਸ ਰਚਨਾ ਦੇ ਸਿਰਲੇਖ ਦਾ 'ਸ੍ਰੀ ਗੁਰੂ ਗੋਬਿੰਦ ਸਿੰਘ' ਨਾਂ ਨਾਲ ਜੁੜਨ ਦਾ ਕਾਰਨ, ਇਸ ਵਿਚ ਵਧੇਰੇ ਸਾਖੀਆਂ (੩੮) ਦਾ ਗੁਰੂ ਸਾਹਿਬ ਨਾਲ ਸੰਬੰਧਿਤ ਹੋਣਾ ਹੈ।

੨. *ਪਰਚੀਆਂ ਸੇਵਾਦਾਸ*, (ਸੰਪਾ.) ਪ੍ਰੋ. ਹਰੀ ਸਿੰਘ, ਸਾਖੀ-੫੦, ਪੰਨਾ ੧੮੩.

੩. ਕੰਕਣ, *ਸੰਛੇਪ ਦਸ ਗੁਰ ਕਥਾ*, (ਸੰਪਾ.), ਡਾ. ਗੁਰਮੁਖ ਸਿੰਘ, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, ੧੯੯੧, ਬੰਦ/ਪੰਨਾ -੨੯੦/੬੬.

੪. ਗਿਆਨੀ ਗਿਆਨ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਦਾ ਸੰਮਤ ੧੭੬੧/੧੭੦੪ ਈ. ਹੈ। *ਤਵਾਰੀਖ ਗੁਰੂ ਖਾਲਸਾ* (ਭਾਗ ਪਹਿਲਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ,ਪੰਨਾ ੧੦੦੫.

੫. ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, (ਸੰਪਾ.) ਰਾਇਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੧, ਚਰਣ/ਬੰਦ-੧/੮, ਪੰਨਾ ੩੨.

੬. ਉਹੀ, ਚਰਣ/ਬੰਦ - ੧੦/੨੭.

੭. ਸਭਾ ਚੰਦ ਸਿੰਘ ਨੰਦ ਕੋ ਸ੍ਰੀ ਬਖਸ ਸਿੰਘ ਨਾਮ।ਤਾ ਕੋ ਸੁਤ ਕਵਿ ਬੀਰ ਸਿੰਘ ਸਠੀਯਾਰਾ (ਸਠਿਆਲਾ) ਤਿਹਿ ਗ੍ਰਾਮ॥- ਡਾ. ਕ੍ਰਿਸ਼ਨਾ ਕੁਮਾਰੀ ਬਾਂਸਲ (ਸੰਪਾ.), *ਸਿੰਘ ਸਾਗਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, (ਦੂਜੀ ਵਾਰ), ਤਰੰਗ-੧੪, ਬੰਦ-੧੧੩-੧੪, ਪੰਨਾ ੧੮੨.

੮. ਸਰਤਾ ਤਟ ਪਛਮ ਦਿਸਾ ਵੀਰ ਸਿੰਘ ਕਵਿ ਗ੍ਰਾਮੁ॥ ਵਿਆਸ ਗੰਗਾ ਤੇ ਕੋਸ ਤ੍ਰੈ ਸਠੀਆਰਾ (ਸਠਿਆਲਾ) ਤਹਿ ਨਾਮ॥ - ਡਾ. ਗੁਰਬਚਨ ਕੌਰ (ਸੰਪਾ), *ਗੁਰਕੀਰਤ ਪ੍ਰਕਾਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੬, ਹੁਲਾਸ-੧੦, ਬੰਦ-੩੬, ਪੰਨਾ ੨੪੯.

੯. 'ਹੁਲਾਸ' ਸੰਸਕ੍ਰਿਤ ਦੇ 'ਉਲਾਸ' ਸ਼ਬਦ ਦਾ ਤਦਭਵ ਰੂਪ ਹੈ, ਜਿਸ ਦਾ ਭਾਵ ਕਿਸੇ ਨਾਇਕ ਦੇ ਚਮਤਕਾਰੀ ਜੀਵਨ ਦੇ ਕਾਂਡ, ਪਰਵ ਜਾਂ ਅਧਿਆਇ ਤੋਂ ਹੁੰਦਾ ਹੈ।

੧੦. *ਮਹਾਨ ਕੋਸ਼*, ਪੰਨਾ ੨੪੪.

੧੧. ਸੰਤੋਖ ਸਿੰਘ, ਭਾਈ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ-੪), (ਸੰਪਾ.), ਭਾਈ ਵੀਰ ਸਿੰਘ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੯, ਧਿਆਇ-੫੭, ਬੰਦ-੧੧੧, ਪੰਨਾ ੧੨੫੮.

੧੨. *ਤਵਾਰੀਖ ਗੁਰੂ ਖਾਲਸਾ*, ਸ਼ਮਸ਼ੇਰ ਖਾਲਸਾ, ਰਾਜ ਖਾਲਸਾ, ਸਰਦਾਰ ਖਾਲਸਾ ਤੇ ਪੰਥ ਖਾਲਸਾ ।

੧੩. Sukhdial Singh, Historical Analysis of Giani Gian Singh Writings, p. 18.

੧੪. *ਮਹਾਨ ਕੋਸ਼*, ਪੰਨਾ ੪੨੭.

੧੫. *ਸ੍ਰੀ ਗੁਰੂ ਗ੍ਰੰਥ ਸਾਹਿਬ*, ੯੩੮-੪੬.

੧੬. ਗੁਰਬਾਣੀ ਦੀ ਕਸਵੱਟੀ ਉੱਤੇ ਇਹ ਪੂਰੀ ਨਹੀਂ ਉਤਰਦੀ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਵਤਾਰ ਨਾ ਹੋ ਕੇ ਪਰਮਾਤਮਾ ਦੇ ਜੋਤਿ-ਸਰੂਪ ਹਨ।

੧੭. ਸ਼ਮਸ਼ੇਰ ਸਿੰਘ ਅਸ਼ੋਕ, *'ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਗੋਸ਼ਟਾਂ'*, ਆਲੋਚਨਾ, ਸ੍ਰੀ ਗੁਰੂ ਨਾਨਕ

ਦੇਵ ਜੀ ਵਿਸ਼ੇਸ਼ ਅੰਕ, ਪੰਨਾ ੧੦੨.

੧੮. ਕੁਲਵੰਤ ਸਿੰਘ (ਡਾ.), (ਸੰਪਾ.), *ਮੱਕੇ ਮਦੀਨੇ ਦੀ ਗੋਸ਼ਟਿ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫ (ਦੂਜੀ ਵਾਰ).

੧੯. ਜੋਧ ਸਿੰਘ (ਭਾਈ), (ਸੰਪਾ.), *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੬੮, ਪੰਨਾ ੪੫.

੨੦. ਹੀਰਾ ਸਿੰਘ ਮਹੰਤ, (ਸੰਪਾ.), *ਸਾਖੀਆਂ ਭਾਈ ਅੱਡਣ ਸ਼ਾਹ*, ਬਚਨ ੫, ਪੰਨਾ ੧੨.

੨੧. ਗੁਰਬਚਨ ਸਿੰਘ ਨਈਅਰ (ਡਾ.), (ਸੰਪਾ.), *ਗੁਰੂ ਰਤਨ ਮਾਲ ਅਰਥਾਤ ਸੌ ਸਾਖੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੫, ਸਾਖੀ ੧, ਪੰਨਾ ੧.

੨੨. ਕੁਇਰ ਸਿੰਘ, (ਸੰਪਾ.) ਸ਼ਮਸ਼ੇਰ ਸਿੰਘ ਅਸ਼ੋਕ, *ਗੁਰਬਿਲਾਸ ਪਾਤਸ਼ਾਹੀ ੧੦*, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੬੮, ਅਧਿਆਇ/ਬੰਦ - ੧/੨੩, ਪੰਨਾ ੩.

੨੩. ਗੰਡਾ ਸਿੰਘ (ਡਾ.), *ਸ੍ਰੀ ਗੁਰ ਸੋਭਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੭, ਧਿਆਇ/ਬੰਦ - ੧/੧੨-੬, ਪੰਨੇ ੨-੩.

੨੪. ਵੀਰ ਸਿੰਘ ਬੱਲ (ਭਾਈ), (ਸੰਪਾ.) ਕ੍ਰਿਸ਼ਨਾ ਕੁਮਾਰੀ ਬਾਂਸਲ (ਡਾ.), *ਸਿੰਘ ਸਾਗਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤਰੰਗ (ਅਧਿਆਇ)/ ਬੰਦ - ੧/੫, ਪੰਨਾ ੧੩.

੨੫. ਬਲਵੰਤ ਸਿੰਘ (ਢਿੱਲੋਂ) (ਡਾ.), (ਸੰਪਾ.), *ਸ੍ਰੀ ਗੁਰ ਪੰਥ ਪ੍ਰਕਾਸ਼*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੪, ਸਾਖੀ-੧੨, ਪੰਨਾ ੨੨.

੨੬. ਉਹੀ, ਪੰਨਾ ੭.

੨੭. ਅੱਛਰ ਸਿੰਘ (ਕਾਹਲੋਂ) (ਡਾ.), (ਸੰਪਾ.), *ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੁਤੀਯ ਪ੍ਰਾਂਤ, ਪੰਨੇ ੧੦-੧੩.

੨੮. ਸੰਤਾ ਸਿੰਘ (ਜਥੇਦਾਰ ਛਿਆਨਵੇਂ ਕਰੋੜੀ), *ਸੰਪੂਰਨ ਸਟੀਕ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ*, ਗੁਰੂ ਕਾ ਬਾਗ, ਸ੍ਰੀ ਅਨੰਦਪੁਰ ਸਾਹਿਬ, ੨੦੦੦, ਪੰਨਾ ੪੮੯.

੨੯. ਗੁਰ ਅਮਰ ਕੁਲਿ ਕੂਕਰੋ ਤੋਲੈ ਕਹਿ ਦੀਓ ਨਾਮ।

ਸਿੰਘ ਲੈ ਕਹਿ ਰਤਨਾਵਲੀ ਗੁਰ ਬਹਿਤਾ ਉਰਿ ਧਾਮ। - ਮਨਵਿੰਦਰ ਸਿੰਘ (ਡਾ.), (ਸੰਪਾ.), *ਗੁਰਰਤਨਾਵਲੀ*, ਪ੍ਰਕਾਸ਼ਕ ਸੰਪਾਦਕ ਖੁਦ, ੧੯੯੫, ਬੰਦ-੭, ਪੰਨਾ ੧੫੧.

੩੦. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ-ਦੂਜਾ, ਖੰਡ-੧), ਭਾਸ਼ਾ ਵਿਭਾਗ, ਪੰਜਾਬ, ੧੯੯੯ (ਤੀਜੀ ਵਾਰ), ਪੰਨਾ ੬੭.

੩੧. *ਗੁਰ ਰਤਨਾਵਲੀ*, ਪੰਨੇ ੪੯-੭੩.

੩੨. ਰਣਧੀਰ ਸਿੰਘ, (ਸੰਪਾ.), *ਗੁਰੁ-ਪ੍ਰਣਾਲੀਆਂ*, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੭, ਪੰਨੇ ੯੦-੧.

੩੩. *ਉਹੀ*, ਪੰਨਾ ੧੦੩.

੩੪. ਵੀਰ ਸਿੰਘ (ਭਾਈ), *ਸ੍ਰੀ ਗੁਰੂ ਨਾਨਕ ਚਮਤਕਾਰ*, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੮ (ਵੀਹਵੀਂ ਵਾਰ). ■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਅਤੇ ਮਿਸ਼ਨ (ਪੁਰਾਤਨ ਜਨਮਸਾਖੀ ਦੇ ਵਿਸ਼ੇਸ਼ ਹਵਾਲੇ ਵਿਚ)

*-ਡਾ. ਗੁਰਮੇਲ ਸਿੰਘ**

ਸੰਸਾਰ ਦੇ ਸਮੁੱਚੇ ਧਾਰਮਿਕ ਸਾਹਿਤ ਵਿਚ ਲੱਗਭਗ ਹਰੇਕ ਮਹਾਂਪੁਰਖ, ਸਾਧਕ, ਪੀਰ, ਪੈਗੰਬਰ, ਗੁਰੂ ਆਦਿ ਦੇ ਪਰਉਪਕਾਰਾਂ, ਕਾਰਜਾਂ, ਉਪਦੇਸ਼ਾਂ, ਚਮਤਕਾਰਾਂ ਜਾਂ ਜੀਵਨ-ਘਟਨਾਵਾਂ ਆਦਿ ਦੀਆਂ ਮੌਖਿਕ ਪਰੰਪਰਾਵਾਂ ਨੂੰ ਕਲਮਬੱਧ ਕਰਨ ਦੀ ਲੰਮੀ ਇਤਿਹਾਸਿਕ ਪਰੰਪਰਾ ਮੌਜੂਦ ਹੈ। ਮਨੁੱਖ ਜਾਤੀ ਦੇ ਇਤਿਹਾਸ ਦਾ ਵਰਤਮਾਨ ਸਰੂਪ ਤਾਂ ਬੜੀ ਨੇੜੇ ਦੀ ਉਪਲਬਧੀ ਹੈ, ਪਹਿਲਾਂ ਤਾਂ ਇਸ ਦਾ ਸਰੂਪ ਮੌਖਿਕ ਪਰੰਪਰਾਵਾਂ ਜਾਂ ਦੰਦ-ਕਥਾਵਾਂ ਦੇ ਰੂਪ ਵਿਚ ਹੀ ਸੀ। ਅਲਫ੍ਰੇਡ ਲਾਇਲ ਅਨੁਸਾਰ ਜਦੋਂ ਕੋਈ ਮਹਾਤਮਾ ਅਨੋਖਾ ਜਾਂ ਅਦਭੁਤ ਕਾਰਜ ਕਰਦਾ ਹੈ ਤਾਂ ਉਸ ਸੰਬੰਧੀ ਕਈ ਤਰ੍ਹਾਂ ਦੀਆਂ ਦੰਦ-ਕਥਾਵਾਂ ਪ੍ਰਚਲਿਤ ਹੋ ਜਾਂਦੀਆਂ ਹਨ, ਉਸ ਦੇ ਸਮਕਾਲੀ ਅਨੁਯਾਈ ਵਿਸਮਾਦ ਦੇ ਵਾਯੂਮੰਡਲ ਵਿਚ ਉਨ੍ਹਾਂ ਦੰਦ-ਕਥਾਵਾਂ ਨੂੰ ਅਸਚਰਜਮਈ ਕੌਤਕਾਂ ਤੇ ਕਰਾਮਾਤਾਂ ਦੇ ਰੂਪ ਵਿਚ ਵੇਖਦੇ ਹਨ (Asiatic Studies : Religious and Social, p. 326)। ਭਾਰਤ ਵਿਚ ਮਹਾਤਮਾ ਬੁਧ ਨਾਲ ਸੰਬੰਧਿਤ ਦੰਦ-ਕਥਾਵਾਂ ਦੀ ਪਰੰਪਰਾ ਨੂੰ 'ਅਵਦਾਨ ਪਰੰਪਰਾ' ਕਿਹਾ ਜਾਂਦਾ ਹੈ। ਸਿੱਖ ਜਗਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਪ੍ਰਚਲਿਤ ਰਵਾਇਤਾਂ, ਇਤਿਹਾਸਿਕ ਘਟਨਾਵਾਂ, ਚਮਤਕਾਰਾਂ, ਉਪਦੇਸ਼ਾਂ ਜਾਂ ਜੀਵਨ ਘਟਨਾ-ਕ੍ਰਮ ਆਦਿ ਬਾਰੇ ਦੰਦ-ਕਥਾਵਾਂ ਤੇ ਮੌਖਿਕ ਪਰੰਪਰਾਵਾਂ ਦੇ ਲਿਖਤੀ-ਸੰਗ੍ਰਹਿ ਨੂੰ ਜਨਮਸਾਖੀ ਪਰੰਪਰਾ ਦੀ ਸੰਗਿਆ ਦਿੱਤੀ ਜਾਂਦੀ ਹੈ।

ਜਨਮਸਾਖੀ, 'ਜਨਮ' ਅਤੇ 'ਸਾਖੀ' ਸ਼ਬਦਾਂ ਦਾ ਸਮਾਸ ਹੈ, ਜਿਸ ਦਾ ਸ਼ਾਬਦਿਕ ਅਰਥ— ਜਨਮ ਦੀ ਗਵਾਹੀ, ਸ਼ਹਾਦਤ (ਸਾਖੀ), ਕਹਾਣੀ, ਬਿਰਤਾਂਤ ਜਾਂ ਵਾਰਤਾ ਆਦਿ ਹੈ। ਭਾਵੇਂ ਕਿ ਜਨਮਸਾਖੀਆਂ ਹੋਰ ਵੀ ਅਨੇਕ ਮਹਾਂਪੁਰਖਾਂ ਦੀਆਂ ਮਿਲਦੀਆਂ ਹਨ, ਪਰ ਸਿੱਖ ਇਤਿਹਾਸ ਵਿਚ 'ਜਨਮਸਾਖੀ' ਸਮਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬਿਰਤਾਂਤ ਲਈ ਰੂੜ੍ਹ ਹੋ ਚੁੱਕਿਆ ਹੈ। ਇਸ ਸਾਹਿਤ ਵਿਚ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜੀਵਨ-ਘਟਨਾਵਲੀ ਤੋਂ ਇਲਾਵਾ ਹੋਰ ਅਨੇਕ ਪੱਖਾਂ ਬਾਰੇ ਜਾਣਕਾਰੀ ਮਿਲਦੀ ਹੈ। ਇਹ ਸਾਹਿਤ ਬਹੁਪੱਖੀ ਤੇ ਬਹੁਦਿਸ਼ਾਵੀ ਸਾਹਿਤ ਹੈ, ਜਿਹੜਾ ਮਨੁੱਖੀ ਗਿਆਨ ਦੇ ਸਾਂਸਕ੍ਰਿਤਕ ਵਿਰਸੇ ਨੂੰ ਸਾਂਭਣ ਦਾ ਵੱਡਾ ਸਾਧਨ ਬਣਿਆ ਹੈ। ਸਿੱਖ ਗੁਰੂ ਸਾਹਿਬਾਨ ਦੇ ਸਮਕਾਲੀ ਜੁਗ ਬੋਧ ਦੀਆਂ ਵਿਭਿੰਨ ਪ੍ਰਕਾਰੀ ਪ੍ਰਸਥਿਤੀਆਂ ਬਾਰੇ ਅਨੇਕ ਪੱਖਾਂ ਉੱਤੇ ਸੰਕੇਤਕ ਜਾਣਕਾਰੀ ਦਿੰਦਾ ਇਹ ਸਾਹਿਤ : ਇਤਿਹਾਸ, ਮਿਥਿਹਾਸ,

**ਅਸਿਸਟੈਂਟ ਪ੍ਰੋਫੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. +੯੧੯੨੯੩੯੨੫੪੩੯*

ਰਵਾਇਤਾਂ, ਪਰਾ-ਪ੍ਰਕਿਰਤਕ ਤੱਤਾਂ, ਕਰਾਮਾਤਾਂ, ਗੁਰਮਤਿ ਦੇ ਸਮਕਾਲੀ ਟਕਰਾਅ ਅਤੇ ਸੰਵਾਦ ਰੂਪ ਵਿਚ ਪੇਸ਼ ਹੋਏ ਜੋਗ ਮਤ, ਸਿਧ, ਨਾਥ ਮਤ, ਸੂਫ਼ੀ ਮਤ, ਵੇਦਾਂਤ, ਇਸਲਾਮ ਅਤੇ ਹੋਰ ਅਨੇਕ ਮਤ-ਮਤਾਂਤਰਾਂ ਦੇ ਸਾਂਸਕ੍ਰਿਤਕ ਤੱਥਾਂ ਨੂੰ ਪੇਸ਼ ਕਰਦਾ ਹੈ। ਇਹ ਸਾਹਿਤ ਮਨੁੱਖੀ ਧਰਮ-ਵਤੀਰੇ ਦੇ ਅਨੇਕ ਅਨੁਸ਼ਠਾਨਾਂ, ਪੂਜਾ-ਪੱਧਤੀਆਂ, ਲੋਕ-ਵਿਸ਼ਵਾਸਾਂ, ਲੋਕ-ਜੀਵਨ ਦੇ ਅਨੇਕ ਪਹਿਲੂਆਂ, ਜਿਵੇਂ ਵੇਸ਼-ਭੂਸ਼ਾ, ਲੋਕ-ਧੰਦੇ, ਰਹਿਣੀ-ਬਹਿਣੀ ਆਦਿ ਵੱਲ ਸੁਭਾਵਿਕ ਸੰਕੇਤ ਕਰਦਾ ਹੋਇਆ, ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਘਟਨਾ-ਬਿਰਤਾਂਤ ਨੂੰ ਗੁਰਬਾਣੀ ਦੇ ਸ਼ਬਦਾਂ ਨਾਲ ਉਥਾਨਕਾ ਰੂਪਾਕਾਰ ਸਿਰਜ ਕੇ, ਗੁਰਬਾਣੀ ਵਿਆਖਿਆ ਪੱਧਤੀ ਦਾ ਮੁੱਢਲਾ ਸੋਮਾ ਹੋ ਨਿਬੜਦਾ ਹੈ।

ਹਥਲੇ ਲੇਖ ਦਾ ਸੰਬੰਧ/ਘੇਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਅਤੇ ਮਿਸ਼ਨ ਦੀ ਵਿਆਖਿਆ, ਪੁਰਾਤਨ ਜਨਮਸਾਖੀ ਦੇ ਵਿਸ਼ੇਸ਼ ਹਵਾਲੇ ਨਾਲ ਕਰਨ ਦੀ ਕੋਸ਼ਿਸ਼ ਦੁਆਲੇ ਕੇਂਦਰਿਤ ਹੈ। ਵਿਸ਼ੇ ਦਾ ਭਾਵ-ਜਗਤ ਗ੍ਰਹਿਣ ਕਰਨ ਲਈ ਪਹਿਲਾ ਭਾਗ (I) ਪੁਰਾਤਨ ਜਨਮਸਾਖੀ ਦੀ ਜਾਣ-ਪਛਾਣ ਅਤੇ ਦੂਜਾ ਵਿਸ਼ੇ ਦੇ ਥੀਮ ਨਾਲ ਸੰਬੰਧਿਤ ਹੈ। ਪਦ-ਟਿੱਪਣੀ ਵਿਚ 'ਪੁਰਾ' ਪਦ, ਪੁਰਾਤਨ ਜਨਮਸਾਖੀ ਦੇ ਹਥਲੇ ਕਾਰਜ ਵਿਚ ਵਰਤੇ ਗਏ ਐਡੀਸ਼ਨ, ਜਿਸ ਦਾ ਵੇਰਵਾ ਸੰਬੰਧਿਤ ਥਾਂ 'ਤੇ ਆਵੇਗਾ, ਦਾ ਸੰਖੇਪ-ਚਿੰਨ੍ਹ/ਰੂਪ ਹੈ। ਜਨਮਸਾਖੀ ਪਰੰਪਰਾ ਦੀਆਂ ਹੋਰ ਰਚਨਾਵਾਂ ਦੇ ਵੀ ਸੰਖੇਪ-ਚਿੰਨ੍ਹ/ਰੂਪ ਹੀ ਵਰਤੇ ਗਏ ਹਨ। ਵਰਤੀਆਂ ਗਈਆਂ ਰਚਨਾਵਾਂ ਦੇ ਪੂਰੇ ਵੇਰਵੇ 'ਸਹਾਇਕ ਸੂਚੀ' ਵਿਚ ਉਪਲਬਧ ਹਨ।

ਜਨਮਸਾਖੀ ਪਰੰਪਰਾ ਦੀ ਮੁੱਢਲੀ ਤੇ ਮਹੱਤਵਪੂਰਨ ਰਚਨਾ 'ਪੁਰਾਤਨ ਜਨਮਸਾਖੀ' ਹੈ, ਜਿਸ ਨੂੰ 'ਪੁਰਾਤਨ' ਵਿਸ਼ੇਸ਼ਣ ੧੯੨੬ ਈ. ਵਿਚ ਭਾਈ ਵੀਰ ਸਿੰਘ ਜੀ ਨੇ ਸੰਪਾਦਨ ਤੇ ਪ੍ਰਕਾਸ਼ਨ ਕਰਨ ਵੇਲੇ ਦਿੱਤਾ ਸੀ। ਇਸ ਜਨਮਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਦਾ ਜੀਵਨ ਬਿਰਤਾਂਤ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਚਿਤਰਿਆ ਗਿਆ ਹੈ। ਲਹਿੰਦੀ ਉਪ-ਭਾਸ਼ਾ ਪ੍ਰਭਾਵਿਤ ਤੇ ਗੋਸ਼ਟ-ਸ਼ੈਲੀ ਵਿਚ ਰਚੀ ਗਈ ਇਸ ਜਨਮਸਾਖੀ ਵਿਚ ਕੁਝ ਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਤੇ ਆਧਾਰਿਤ ਹਨ।

'ਪੁਰਾਤਨ ਜਨਮਸਾਖੀ' ਦੇ ਰਚੈਤਾ ਅਤੇ ਰਚਨਾ ਦੇ ਸਮੇਂ ਬਾਰੇ ਸਿੱਧੇ ਰੂਪ ਵਿਚ ਸਾਡੇ ਕੋਲ ਕੋਈ ਅੰਦਰਲੇ ਜਾਂ ਬਾਹਰਲੇ ਪ੍ਰਮਾਣ ਨਹੀਂ ਹਨ, ਪਰ ਫਿਰ ਵੀ ਵਿਦਵਾਨਾਂ ਨੇ ਭਾਸ਼ਾ, ਸ਼ੈਲੀ, ਵਿਚਾਰਧਾਰਾ ਆਦਿ ਦੇ ਆਧਾਰ 'ਤੇ ਇਸ ਦੇ ਰਚਨਾਕਾਰ ਅਤੇ ਰਚਨਾਕਾਲ ਦਾ ਨਿਰਣਾ ਕਰਨ ਦੀ ਕੋਸ਼ਿਸ਼ ਕੀਤੀ ਹੈ।

ਪ੍ਰੋ. ਗੁਰਮੁਖ ਸਿੰਘ ('ਸੁਧਾਸਰ', ਮਾਸਿਕ ਪੱਤਰ, ਜਿਲਦ ੧, ਨੰ. ੨, ੧੮੯੬, ਪੰਨਾ ੮), ਪ੍ਰੋ. ਸਾਹਿਬ ਸਿੰਘ ('ਪੰਜਾਬੀ ਦੁਨੀਆ', ਨਵੰਬਰ-ਦਸੰਬਰ ੧੯੫੦, ਪੰਨਾ ੧੬੯), ਡਾ. ਜਗਜੀਤ ਸਿੰਘ ('ਜਨਮਸਾਖੀਆਂ ਦਾ ਤੁਲਨਾਤਮਿਕ ਅਧਿਐਨ',

ਭਾਗ ਦੂਜਾ, ਪੰਨਾ ੧੭੦), ਡਾ. ਪਿਆਰ ਸਿੰਘ ('ਪੰਜਾਬੀ ਸਾਹਿਤ ਦਾ ਇਤਿਹਾਸ', (ਭਾਸ਼ਾ ਵਿਭਾਗ, ਮੱਧ-ਕਾਲ), ਪੰਨਾ ੧੭) ਆਦਿ ਵਿਦਵਾਨ ਇਸ ਦੀ ਭਾਸ਼ਾ, ਸ਼ੈਲੀ ਆਦਿ ਤੱਥਾਂ ਨੂੰ ਆਧਾਰ ਬਣਾ ਕੇ ਇਸ ਦੇ ਕਰਤਾ ਨੂੰ ਲਹਿੰਦੇ, ਲੰਮੇ ਦੇਸ਼ (ਪੱਛਮੀ ਪੰਜਾਬ ਦਾ ਹੇਠਲਾ ਪਾਸਾ), ਰਾਵਲਪਿੰਡੀ ਜਾਂ ਤੁਲੰਬੇ ਆਦਿ ਪਾਸੇ ਦਾ ਦੱਸਦੇ ਹਨ। ਪ੍ਰੋ. ਪ੍ਰੀਤਮ ਸਿੰਘ, ਡਾ. ਗੁਰਚਰਨ ਸਿੰਘ ('ਪੰਜਾਬੀ ਸਾਹਿਤ ਦਾ ਇਤਿਹਾਸ', ਭਾਗ ਦੂਜਾ, ਪੰਨਾ ੨੬੫) ਆਦਿ ਇਸ ਦਾ ਕਰਤਾ ਕੋਈ ਰਮਤਾ ਸਾਧ ਅਤੇ ਡਾ. ਸਾਧੂ ਰਾਮ ਸ਼ਾਰਧਾ ('Puratan Janamsakhi-a reappraisal', 'ਪਰਖ', ਅੰਕ ੨, ੧੯੬੭, ਪੰਨਾ ੧੨੨) ਕੋਈ ਨਾਥ-ਜੋਗੀ ਮੰਨਦਾ ਹੈ। ਅਸਲ ਵਿਚ ਇਹ ਸਾਰੇ ਵਿਚਾਰ ਅਨੁਮਾਨਕ ਹਨ, ਮਿਸਾਲ ਵਜੋਂ ਡਾ. ਸਾਧੂ ਰਾਮ ਸ਼ਾਰਧਾ ਅਨੁਸਾਰ 'ਪੁਰਾਤਨ ਜਨਮਸਾਖੀ' ਦਾ ਕਰਤਾ ਇਸ ਕਰਕੇ ਕੋਈ ਨਾਥ ਜੋਗੀ ਹੈ, ਕਿਉਂਕਿ ਇਸ ਵਿਚ ਜੋਗ ਵਿਚਾਰਧਾਰਾ ਵਾਲੇ 'ਪ੍ਰਾਣਸੰਗਲੀ' ਅਤੇ 'ਜੁਗਾਵਲੀ' ਪ੍ਰਸੰਗਾਂ ਨੂੰ ਜੋੜਿਆ ਗਿਆ ਹੈ ਅਤੇ ਕਿਤੇ ਵੀ ਜੋਗ ਮਤ ਦੀ ਨਿਖੇਧੀ ਨਹੀਂ ਕੀਤੀ ਗਈ, ਪਰੰਤੂ 'ਪ੍ਰਾਣਸੰਗਲੀ' ਅਤੇ 'ਜੁਗਾਵਲੀ' ਦਾ ਜਨਮਸਾਖੀ ਦੇ ਪਾਠ ਨਾਲ ਕੋਈ ਸੰਬੰਧ ਨਹੀਂ, ਇਹ ਤਾਂ ਬਾਅਦ ਵਿਚ ਕਿਸੇ ਨੇ ਜੋੜੀ ਹੈ। ਇਸ ਤੋਂ ਬਿਨਾ ਇਸ ਰਚਨਾ ਵਿਚ ਜੋਗੀ ਗੁਰੂ ਜੀ ਨੂੰ ਆਦੇਸ-ਆਦੇਸ ਕਰਕੇ ਝੁਕਦੇ ਹਨ (ਸਾਖੀ/ਪੰਨਾ ੧੯/੬੪), ਜੋ ਜੋਗ ਮਤ ਦੀ ਹਾਰ ਦਾ ਸੂਚਕ ਹੈ। ਇਸੇ ਤਰ੍ਹਾਂ ਹੀ ਇਸ ਦਾ ਕਰਤਾ ਸਾਧ ਕਹਿਣਾ ਅਨੁਮਾਨਤ ਹੈ।

ਮੈਕਾਲਿਫ਼ ਕੋਲ ਇਸ ਜਨਮਸਾਖੀ ਦੀ ੧੫੮੮ ਈ. ਦੀ ਇਕ ਨਕਲ ਮੌਜੂਦ ਸੀ, ਉਨ੍ਹਾਂ ਅਨੁਸਾਰ ਇਹ ਸੇਵਾਦਾਸ ਨਾਂ ਦੇ ਲਿਖਾਰੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ੧੬ ਵਰ੍ਹੇ ਪਹਿਲਾਂ ਤਿਆਰ ਕੀਤੀ ਸੀ ਅਤੇ ਉਸ ਸਮੇਂ ਪ੍ਰਾਪਤ ਸਭ ਖਰੜਿਆਂ ਤੋਂ ਪੁਰਾਤਨ ਵੀ ਸੀ (The Sikh Religion, vol. I, p. lxxxvi)। ਪੋਠੋਹਾਰ ਦੇ ਸੇਵਾਦਾਸ ਦੁਆਰਾ ਸੰਨ ੧੫੮੮ ਈ. ਵਿਚ ਲਿਖੀ ਜਨਮਸਾਖੀ ਦਾ ਵੇਰਵਾ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਵੀ ਦਿੱਤਾ ਹੈ ('ਮਹਾਨ ਕੋਸ਼', ਪੰਨਾ ੨੨੯)। ਭਾਈ ਵੀਰ ਸਿੰਘ ਭਾਵੇਂ ਰਚਨਾ-ਕਾਲ ਨਾਲ ਤਾਂ ਸਹਿਮਤ ਨਹੀਂ, ਪਰੰਤੂ ਰਚਨਾਕਾਰ ਉਹ ਵੀ ਸੇਵਾਦਾਸ ਹੀ ਦੱਸਦੇ ਹਨ ('ਸੂਰਜ ਪ੍ਰਕਾਸ਼', ਜਿਲਦ ੧, ਪੰਨਾ ੫੪)। ਸੋ 'ਪੁਰਾਤਨ ਜਨਮਸਾਖੀ' ਭਾਈ ਸੇਵਾਦਾਸ ਨਾਂ ਦੇ ਕਿਸੇ ਸਾਧੂ ਨੇ ਲਿਖੀ ਅਤੇ ਇਸ ਦਾ ਰਚਨਾ-ਕਾਲ ੧੫੮੮ ਈ. ਹੈ। ਉਤਾਰਕਾਰਾਂ ਨੇ ਸਮੇਂ ਨਾਲ ਕੁਝ ਵਾਧ-ਘਾਟ ਕਰ ਦਿੱਤੀ ਹੋਵੇ ? ਇਹ ਕੋਈ ਗ਼ੈਰ-ਕੁਦਰਤੀ ਵਰਤਾਰਾ ਨਹੀਂ।

'ਪੁਰਾਤਨ ਜਨਮਸਾਖੀ', ਹੋਰ ਜਨਮਸਾਖੀਆਂ ਦੇ ਮੁਕਾਬਲੇ ਅਧਿਕ ਇਤਿਹਾਸਿਕ ਰੰਗਣ ਵਾਲੀ ਹੈ। ਇਸ ਦੇ ਬਿਰਤਾਂਤ ਬੜੇ ਸੰਖੇਪ ਤੇ ਭਾਵਪੂਰਿਤ ਹਨ। ਲੰਮੀਆਂ ਬਾਣੀਆਂ ਪਟੀ, ਜਪੁ ਆਦਿ ਬਾਰੇ ਕੇਵਲ ਉਚਾਰੇ ਜਾਣ ਦੇ ਸੰਕੇਤ ਹਨ,

ਮਿਹਰਬਾਨ ਵਾਂਗ ਸਮੁੱਚੇ ਪਾਠਾਂ ਦੇ ਪਰਮਾਰਥ ਨਹੀਂ ਕੀਤੇ। ਗੋਸ਼ਟਿ ਸ਼ੈਲੀ ਰਾਹੀਂ ਸਾਖੀਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਨੂੰ ਪੌਰਾਣਿਕ ਘਟਨਾ-ਕ੍ਰਮ ਜਾਂ ਬਾਣੀ ਸਿਰਜ ਕੇ ਲੋਕ-ਪੱਧਰ ਤਕ ਬੋਧ ਕਰਵਾਉਂਦਾ ਹੈ। ਇਸ ਵਿਚ ਗੁਰੂ ਜੀ ਦਾ ਜੀਵਨ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਵਧੇਰੇ ਚਿਤਰਿਆ ਗਿਆ ਹੈ।

ਜਨਮਸਾਖੀ ਪਰੰਪਰਾ ਦੀ ਇਸ ਮੁੱਢਲੀ ਤੇ ਮਹੱਤਵਪੂਰਨ ਰਚਨਾ ਨੂੰ ਪਹਿਲੀ ਵਾਰ ਜੁਲਾਈ ੧੯੨੬ ਈ. ਵਿਚ ਭਾਈ ਵੀਰ ਸਿੰਘ ਨੇ ਸੰਪਾਦਿਤ ਕਰ ਕੇ ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ੫੭ ਸਾਖੀਆਂ ਦੇ ਇਸ ਸੰਪਾਦਿਤ ਸੰਗ੍ਰਹਿ ਨੂੰ ਹੁਣ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਵਾਲੇ ਛਾਪਦੇ ਹਨ। ਭਾਈ ਵੀਰ ਸਿੰਘ ਨੇ ਪਹਿਲਾ ਐਡੀਸ਼ਨ (੧੯੨੬ ਈ.) ਵਲਾਇਤ ਵਾਲੀ ਪੋਥੀ ਤੇ ਹਾਫਿਜ਼ਾਬਾਦ ਵਾਲੀ ਪੋਥੀ ਆਧਾਰਿਤ ਤਿਆਰ ਕੀਤਾ ਸੀ। ਦੂਜਾ ਐਡੀਸ਼ਨ (ਜੂਨ, ੧੯੩੧ ਈ.) ਤਿਆਰ ਕਰਨ ਸਮੇਂ ਉਨ੍ਹਾਂ ਰਹਿੰਦੇ 'ਪਾਠ' ਖਾਲਸਾ ਕਾਲਜ, ਅੰਮ੍ਰਿਤਸਰ ਦੇ (ਕਿਸੇ) ਹੱਥ-ਲਿਖਤ ਨੁਸਖੇ ਤੋਂ ਪੂਰੇ ਕੀਤੇ ਸਨ। ਹੱਥ ਵਿਚਲੇ ਕਾਰਜ ਲਈ ਅਸੀਂ ਇਸ ਦੇ ਸਤਵੇਂ ਸੰਸਕਰਣ (੧੯੯੬ ਈ.) ਨੂੰ ਆਧਾਰ ਬਣਾਇਆ ਹੈ।

ਜਨਮਸਾਖੀ ਸਾਹਿਤ, ਜੋ ਲੱਗਭਗ ਸਮਗਰ ਰੂਪ ਵਿਚ ਪਹਿਲੇ ਗੁਰਦੇਵ ਗੁਰੂ ਨਾਨਕ ਦੇਵ ਜੀ ਦੁਆਲੇ ਕੇਂਦਰਿਤ ਹੈ, ਸ੍ਰੀ ਗੁਰੂ ਨਾਨਕ ਜੀ ਦੇ ਸਰੂਪ ਦਾ ਬਿਆਨ ਕਰਨ ਵੇਲੇ ਸਿਧਾਂਤਕ ਆਧਾਰ ਗੁਰਬਾਣੀ ਵਿੱਚੋਂ ਭਾਲਦਾ ਹੈ ਅਤੇ ਗੁਰੂ ਸਰੂਪ ਦੇ ਉਦਭਵ ਨੂੰ ਅਰਥ ਪ੍ਰਦਾਨ ਕਰਨ ਦੇ ਜਤਨ ਵਿਚ ਸਾਖੀਆਂ, ਘਟਨਾਵਾਂ, ਆਦਿ ਦੀ ਸਹਾਇਤਾ ਲੈਂਦਾ ਹੈ। ਇਸ ਸਾਹਿਤ ਤੋਂ ਇਹ ਵੀ ਗਿਆਤ ਹੁੰਦਾ ਹੈ ਕਿ 'ਗੁਰੂ' ਬਾਰੇ ਮੁੱਢਲੇ ਸਿੱਖਾਂ ਦਾ ਕੀ ਦ੍ਰਿਸ਼ਟੀਕੋਣ ਸੀ।

ਲੱਗਭਗ ਸਾਰਾ ਜਨਮਸਾਖੀ ਸਾਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਗੁਰੂ-ਪਦ' ਸਰੂਪ ਬਾਰੇ ਵਿਚਾਰ ਕਰਦਾ ਹੈ। ਗੁਰੂ ਸਾਹਿਬ 'ਆਦਿ ਗੁਰੂ' ਕਿਵੇਂ ਹੋਏ? ਬਾਬੇ ਨਾਨਕ ਨੂੰ 'ਗੁਰੂ' ਪਦ ਕਿਸ ਨੇ ਬਖਸ਼ਿਆ? ਆਦਿ। ਜਨਮਸਾਖੀ ਸਾਹਿਤ ਅਨੁਸਾਰ ਗੁਰੂ ਨਾਨਕ ਜੀ ਦਾ ਕੋਈ ਗੁਰੂ ਨਹੀਂ ਸੀ। ਉਨ੍ਹਾਂ ਦੀ ਅਕਾਲ ਪੁਰਖ ਤਕ ਸਿੱਧੀ ਪਹੁੰਚ ਸੀ। ਪਰਮਾਤਮਾ ਨੇ ਆਪ ਉਨ੍ਹਾਂ ਨੂੰ ਸੰਸਾਰ ਵਿਚ ਨਾਮ ਜਪਾਉਣ ਤੇ ਪੰਥ ਸਾਜਣ ਵਾਸਤੇ ਭੇਜਿਆ ਸੀ। ਪੁਰਾਤਨ ਜਨਮਸਾਖੀ ਦੀ 'ਵੇਈਂ ਪ੍ਰਵੇਸ' ਸਾਖੀ ਅਨੁਸਾਰ ਗੁਰੂ ਨਾਨਕ ਜੀ ਨੇ ਪਰਮਾਤਮਾ ਦੇ ਨਾਮ ਦਾ ਅੰਮ੍ਰਿਤ ਪਿਆਲਾ ਪੀ ਕੇ ਦੈਵੀ-ਹੁਕਮ ਅਨੁਸਾਰ "ਨਾਮ, ਦਾਨ, ਇਸਨਾਨੁ, ਸੇਵਾ, ਸਿਮਰਨ" ਦਾ ਮਿਸ਼ਨ ਸ਼ੁਰੂ ਕੀਤਾ (ਪੁਰਾ- ਸਾਖੀ/ਪੰਨਾ ੧੦/੪੦)। ਮਿਹਰਬਾਨ ਜਨਮਸਾਖੀ ਅਨੁਸਾਰ "ਪੰਥ ਚਲਾਵਨ ਕਉ ਸ੍ਰੀ ਪਾਰਬ੍ਰਹਮ ਜੀ ਬਿਦਾ ਕੀਆ..." (ਮਿਹ - ਸਾਖੀ/ਪੰਨਾ ੨੮/੮੯) ਸੋਢੀ ਹਰਿ ਜੀ ਜਨਮਸਾਖੀ ਵਿਚ ਗੁਰੂ ਨਾਨਕ ਜੀ ਤੇ ਸਿਧਾਂ ਦੇ ਵਾਰਤਾਲਾਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਗੁਰੂ' ਬਾਰੇ ਵਿਚਾਰ ਹੋ ਰਹੀ ਹੈ। ਸਿਧ ਪੁੱਛਦੇ ਹਨ

"ਤੈ ਦਰਸਨੁ ਲੀਅ ਸੁ ਕਿਸੁ ਕਾ ਲੀਆ ਹੈ, ਅਰੁ ਤੂ ਸਿਖੁ ਕਿਸੁ ਕਾ ਹੂਆ ਹੈਂ?" ਗੁਰੂ ਸਾਹਿਬ ਦਾ ਜਵਾਬ ਹੈ ਕਿ "ਮੈ ਸਿਖੁ ਸਚ ਕਾ ਹੂਆ ਹੋਂ।" 'ਸਚ' ਦੀ ਵਿਆਖਿਆ ਕਰਦੇ ਗੁਰੂ ਸਾਹਿਬ ਇਸ ਨੂੰ *"ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥"* ਦੇ ਹਵਾਲੇ ਨਾਲ ਵਿਆਖਿਆਉਂਦੇ ਹਨ (ਹਰਿ – ੨੦੮/੨੬੧)।

ਜਨਮਸਾਖੀ ਸਾਹਿਤ ਨੇ ਗੁਰਬਾਣੀ ਦੀ ਸੇਧ *(ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥ ਪੰਨਾ ੫੯੯)* ਵਿਚ ਦਰਸਾਇਆ ਹੈ ਕਿ ਗੁਰੂ ਨਾਨਕ ਜੀ ਦਾ ਕੋਈ ਵਿਅਕਤੀ ਗੁਰੂ ਨਹੀਂ ਸੀ, ਸਗੋਂ ਉਨ੍ਹਾਂ ਦੀ ਪਰਮਾਤਮਾ ਤਕ ਸਿੱਧੀ ਰਸਾਈ ਸੀ, ਪਰਮਾਤਮਾ ਆਪ ਉਨ੍ਹਾਂ ਨੂੰ ਗੁਰੂਪਦ ਦੀ ਉਪਾਧੀ ਦਿੰਦਾ ਹੈ "ਕਲਿਜੁਗ ਬਿਖੈ ਮੇਰਾ ਨਾਉ ਸਚਾ ਪਾਤਿਸਾਹੁ ਤੇਰਾ ਨਾਉ ਗੁਰ ਪਾਤਿਸਾਹ... ਜੋ ਮੇਰਾ ਰੂਪ ਸੋ ਤੇਰਾ ਰੂਪ ਹੋਇਆ॥ (ਆਦਿ – ਸਾਖੀ/ਪੰਨਾ ੧/੧੦੦)" ਮਿਹਰਬਾਨ ਜਨਮਸਾਖੀ ਅਨੁਸਾਰ ਪਰਮਾਤਮਾ, ਗੁਰੂ ਨਾਨਕ ਦੇਵ ਜੀ ਨੂੰ ਕਹਿੰਦਾ ਹੈ "ਸ੍ਰੀ ਪਾਰਬ੍ਰਹਮ ਕਹਿਆ ਜਿ ਜਾਹਿ ਨਾਨਕ ਹੰਉ ਪੂਰਾ ਪਰਮੇਸੁਰੁ ਹਾ, ਤੂ ਪੂਰਾ ਗੁਰੂ ਹੂਆ॥ (ਮਿਹ – ਸਾਖੀ/ਪੰਨਾ ੫੩/੧੭੩)"। ਗੁਰੂ ਸਾਹਿਬ ਸਾਧਾਰਨ ਪੁਰਖ ਭਾਵ ਆਮ ਮਨੁੱਖਾਂ ਵਰਗੇ ਨਹੀਂ, ਉਹ ਅਧਿਆਤਮਿਕ ਪਦਵੀ ਦੇ 'ਧੁਰੋਂ ਪਠਾਏ' ਹੋਏ 'ਮਹਾਂਪੁਰਖ' ਹਨ। ਉਹ ਨਿਰੰਕਾਰੀ ਪੁਰਖ ਹਨ ਅਤੇ ਜਗਤਤਾਰਨ ਦੇ ਉਦੇਸ਼ ਨਾਲ ਸੰਸਾਰ ਵਿਚ ਆਏ ਹਨ, ਇਸੇ ਕਰਕੇ ਆਦਰਯੋਗ (ਨਮਸਕਾਰਯੋਗ) ਹਨ, "ਜੋ ਨਿਰੰਕਾਰ ਪੁਰਖ ਜਗਤ ਨਿਸਤਾਰਣਿ ਕਉ ਆਇਆ॥ ਇਸ ਨੋ ਨਿਮਸਕਾਰ ਕੀਜੀਐ॥ (B .੪੦ – ਸਾਖੀ/ਪੰਨਾ ੧/੧)"।

ਸ੍ਰੀ ਗੁਰੂ ਨਾਨਕ ਦੇਵ ਜੀ, ਜਨਮਸਾਖੀ ਸਾਹਿਤ ਅਨੁਸਾਰ ਧਰਤੀ ਉਤੇ 'ਪੰਥ' ਸਥਾਪਿਤ ਕਰਨ ਵਾਸਤੇ ਆਏ ਹਨ ਤਾਂ ਕਿ ਲੋਕਾਈ ਨੂੰ ਮੁਕਤ ਕੀਤਾ ਜਾ ਸਕੇ "ਅਰੁ ਜੇ ਕੋਈ ਕਹੈ ਜਿ ਜਿ ਕਿਆ ਗੁਰੂ ਹੈ ? ਗੁਰੂ ਭੀ ਪਰਮੇਸਰ ਕਾ ਕੀਆ ਹੈ ... ਸੇਵਾ ਗੁਰੂ ਕੀ ਕੀਤੀ ਮੁਕਤਿ ਹੈ। ਜੇ ਕੋਈ ਕਾਲ ਤੇ ਰਹੈ ਸਿ ਗੁਰੂ ਜੀ ਕੀ ਸੇਵਾ ਕਰਿ ਕਰਿ ਰਹੈ (ਮਿਹ – ਸਾਖੀ/ਪੰਨਾ ੫੬/੧੮੧ ੫੬/੧੮੧)।" ਪਰਮਾਤਮਾ ਆਪ ਸਤਿਗੁਰ ਦੇ ਲੱਛਣ ਦੱਸਦਾ ਹੈ "ਸਤਿਗੁਰੂ ਮਨੁਖ ਕੰਉ ਮਿਲੈ ਤਬ ਮਿਲਣੇ ਸਾਥਿ ਉਸ ਕੇ ਭਰਮ ਕੇ ਬੰਧਨ ਤੋੜ ਕਰ ਸੈਂਸਾਰ ਤੇ ਉਸ ਕਉ ਐਸਾ ਨਿਰਮਾਇਲੁ ਕਰੈ ਜਿਸ ਤੇ ਉਹ ਫਿਰਿ ਗਰਭ ਕੈ ਬਿਖੈ ਨ ਆਵੈ। ਅਗਿਆਨ ਕਾ ਜਿ ਅੰਧੇਰ ਹੈ ਸਿ ਕਾਟਿ ਦੂਰਿ ਕਰੈ (ਉਹੀ, ੯੪/੩੧੧)।" ਗੁਰੂ ਨਾਨਕ ਜੀ ਨੂੰ ਸਤਿਗੁਰ ਦੀ ਉਪਾਧੀ ਵੀ ਪਰਮੇਸਰ ਆਪ ਦਿੰਦਾ ਹੈ ਤੇ ਮਿਸ਼ਨ ਵੀ ਆਪ ਹੀ ਥਾਪਦਾ ਹੈ "ਹੇ ਨਾਨਕ ਸੁ ਸਤਿਗੁਰੂ ਤੂ ਹੀ ਹੂਆ ਜਿਨਿ ਸਤਿਗੁਰੂ ਬੂਝਿਆ ਹੈ। ਸਤਿਗੁਰੂ ਕਿਸ ਕਾ ਨਾਮੁ ਹੈ ਨਾਨਕ? ਸਤਿਗੁਰੁ ਸਤਿਪੁਰਖ ਕਾ ਨਾਮੁ ਹੈ, ਸੁ ਸਤਿ ਪੁਰਖੁ ਮੈ ਹੰਉ ਅਵਰੁ ਕੋਈ ਨਾਹੀ। ਮੈਂ ਰਚਿਆ ਸਤਿ ਕੈ ਸਮਾਨਿ ਸਤਿਗੁਰੂ ਮੇਰਾ ਰੂਪ ਹੈ ... ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ ਏ ਨਾਨਕ ! ਤੇਰਾ ਜੇ

ਕੋਈ ਨਾਮੁ ਲੇਗਾ, ਮੈਂ ਤਿਸੁ ਕੰਉ ਭੀ ਨਿਹਾਲੁ ਕਰੰਉਗਾ, ਦੀਨ ਦੁਨੀਆ ਮਹਿ ਮੈਂ ਬਕਸੰਉਗਾ। ਜਗਤ੍ਰ ਤਾਰਨ ਕੰਉ ਸ੍ਰੀ ਪਾਰਬ੍ਰਹਮ ਬਡਾਈ ਕੀਨੀ। ਤਬ ਬਡਾਈ ਨਾਮ ਭਗਤਿ ਕੀ ਲੈ ਜਗਤ੍ਰ ਤਾਰਨ ਕੰਉ ਜਗਿ ਆਇਆ ... ਜਗਤ੍ਰ ਮਹਿ ਪਰਮੇਸੁਰ ਕੀ ਭਗਤਿ ਦਿੜਾਈ (ਉਹੀ, ੯੪/੩੧੧-੧੨)।" ਗਿਆਨ ਰਤਨਾਵਲੀ ਅਨੁਸਾਰ ਪਰਮੇਸਰ ਨੇ 'ਨਾਨਕ' ਨੂੰ ਆਪ 'ਗੁਰੂ' ਕੀਤਾ ਹੈ (ਗਿਆ - ਪੰਨਾ ੨੩੫)।

'ਪੁਰਾਤਨ ਜਨਮਸਾਖੀ' ਗੁਰੂ ਸੰਸਥਾ ਦੀ ਨਿਰੰਤਰਤਾ ਬਾਰੇ ਲਿਖਦੀ ਹੈ, "ਤਦਹੂੰ ਪੈਸੇ ਪੰਜਿ ਬਾਬੇ ਜੀ ਗੁਰੂ ਅੰਗਦ ਜੀ ਕੈ ਅਗੈ ਰਖਿ ਕੈ ਪੈਰੀ ਪਇਆ (ਪੁਰਾ-ਸਾਖੀ/ਪੰਨਾ ੫੬/੨੦੧)।" ਮਿਹਰਬਾਨ ਵੀ ਗੁਰੂ ਸੰਸਥਾ ਦੀ ਨਿਰੰਤਰਤਾ ਬਾਰੇ ਸੰਕੇਤ ਦਿੰਦਾ ਹੈ (ਧੰਨ ਨਾਨਕ ਅੰਗਦ ਗੁਰੂ ਅਮਰਦਾਸੁ ਗੁਰ ਸਤਿ॥ ਰਾਮਦਾਸ ਅਰਜਨ ਗੁਰੂ ਗੁਰੂ ਸਾਹਿਬ ਰਖਗ ਪਤਿ॥ ਮਿਹ- ਸਾਖੀ/ਪੰਨਾ ੮੭/੨੯੬)। ਸਭ ਭਗਤ ਮਿਲ ਕੇ ਗੁਰੂ ਨਾਨਕ ਜੀ ਨੂੰ ਕਹਿੰਦੇ ਹਨ "ਜੀ ਤੇਰੀ ਭਗਤਿ ਅਖੰਡ ਹੋਇਗੀ। ਅਰੁ ਜਾਹਿ ਕਿਸੀ ਭਗਤ ਕਾ ਪੰਥੁ ਨਾਹੀ ਚਲਿਆ ਕਲਿ ਕੈ ਬਿਖੈ, ਤੇਰਾ ਪੰਥੁ ਚਲੈਗਾ। ਤ੍ਰਿਹੁ ਲੋਆ ਮਹਿ ਨਾਨਕ ਹੀ ਨਾਨਕ ਹੋਇ ਜਾਇਗਾ। ਤੇਰਾ ਪੰਥੁ ਬਡਾ ਹੋਇਗਾ (ਮਿਹ- ਸਾਖੀ/ਪੰਨਾ ੫੯/੧੯੭)।" ਗਿਆਨ ਰਤਨਾਵਲੀ ਨੇ ਜਿੱਥੇ ਗੁਰੂ ਸੰਸਥਾ ਦੀ ਨਿਰੰਤਰਤਾ ਬਾਰੇ ਦੱਸਿਆ ਹੈ, ਉੱਥੇ ਗੁਰਿਆਈ ਦੀ ਮਹਾਨਤਾ, ਗੁਰਿਆਈ ਦੇ ਅਧਿਕਾਰੀ, ਗੁਰਿਆਈ ਦੇ ਰਹੱਸ ਆਦਿ ਪੱਖਾਂ 'ਤੇ ਸ਼ਾਸਤਰੀ ਚਰਚਾ ਕੀਤੀ ਹੈ (ਗਿਆ - ਪੰਨੇ ੬੨੬-੩੦)।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਅਤੇ ਉਨ੍ਹਾਂ ਦੇ ਵਿਅਕਤਿਤ੍ਵ ਬਾਰੇ ਪੁਰਾਤਨ ਜਨਮਸਾਖੀ ਨੇ ਵਿਸਤਾਰ ਸਹਿਤ ਪ੍ਰਕਾਸ਼ ਪਾਇਆ ਹੈ। ਗੁਰੂ ਸਾਹਿਬ ਨੂੰ ਮਿਲਣ ਵਾਲੇ ਉਨ੍ਹਾਂ ਪ੍ਰਤੀ ਵੱਖ-ਵੱਖ ਪ੍ਰਭਾਵ ਪ੍ਰਗਟਾਉਂਦੇ ਹਨ। ਸਾਖੀਕਾਰ ਅਨੁਸਾਰ ਬਾਬਾ ਨਾਨਕ ਪਾਰਬ੍ਰਹਮ ਦਾ 'ਨਿਜ ਭਗਤ' ਹੈ (ਪੂਰਾ - ਸਾਖੀ/ਪੰਨਾ ੧/੧੭)। ਹਿੰਦੂ ਉਨ੍ਹਾਂ ਨੂੰ 'ਦੇਵਤਾ ਸਰੂਪ' ਤੇ ਮੁਸਲਮਾਨ ਕੋਈ 'ਖੁਦਾਇ ਦਾ ਸਾਦਿਕ' ਸਮਝਦੇ ਹਨ (ਉਹੀ), ਗੁਰੂ ਸਾਹਿਬ ਨੂੰ ਬਚਪਨ ਵਿਚ ਪੜ੍ਹਾਉਣ ਵਾਲਾ ਪੰਡਿਤ (ਪਾਂਧਾ) ਕੋਈ 'ਵਡਾ ਭਗਤ' (੨/੨੪) ਸਮਝਦਾ ਹੈ ਅਤੇ 'ਪੂਰਾ' (੨/੨੫) ਸਮਝ ਕੇ ਨਮਸਕਾਰ ਕਰਦਾ ਹੈ।

ਪਹਿਲੀ ਮਿਲਣੀ ਸਮੇਂ ਰਾਏ ਬੁਲਾਰ ਜੀ ਉਨ੍ਹਾਂ ਨੂੰ 'ਦੀਵਾਨਾ' (੪/੨੬) ਕਹਿੰਦੇ ਹਨ ਅਤੇ ਗੁਰੂ ਸਾਹਿਬ ਦੇ ਪਿਤਾ ਕਾਲੂ ਜੀ ਵੀ ਅਜਿਹਾ (ਦੀਵਾਨਾ) ਹੀ ਖਿਆਲ ਕਰਦੇ ਹਨ (੪/੨੭)। ਦੂਜੀ ਮਿਲਣੀ ਸਮੇਂ ਰਾਏ ਬੁਲਾਰ ਜੀ ਨੂੰ ਗੁਰੂ ਨਾਨਕ ਦੇਵ ਜੀ 'ਪਾਲੀ' ਨਹੀਂ ਦਿਖਦੇ, ਸਗੋਂ 'ਮਹਾਂਪੁਰਖ' (੫/੨੮) ਨਜ਼ਰ ਆਉਂਦੇ ਹਨ। ਪਰਵਾਰ ਦੇ ਮੈਂਬਰ, ਜਿਹੜੇ ਬਚਪਨ ਵਿਚਲੀ ਗੁਰੂ-ਉਦਾਸੀਨਤਾ ਤੋਂ ਦੁਖੀ ਹਨ, ਗੁਰੂ ਜੀ ਨੂੰ 'ਦਿਵਾਨਾ' ਸਮਝਦੇ ਹਨ (੬/੨੯)। ਵੇਦੀਆਂ ਦਾ ਬਾਕੀ

ਪਰਵਾਰ ਵੀ ਅਜਿਹਾ ਹੀ ਸੋਚਦਾ ਹੈ "ਤਬ ਸਾਰਾ ਪਰਵਾਰੁ ਸਭੁ ਕੁਟੰਬੁ ਵੇਦੀਆ ਕਾ ਲਾਗਾ ਝੁਰਣਿ, ਆਖਣਿ ਲਗੇ ਜੋ ਵਡਾ ਹੈਫ ਹੋਆ, ਜੋ ਕਾਲੂ ਦਾ ਪੁਤ੍ਰ ਦਿਵਾਨਾ ਹੋਆ (੬/੩੩-੪)।" ਵੈਦ ਦੀਆਂ ਨਜ਼ਰਾਂ ਵਿਚ 'ਏਹ ਪਰਿ ਦੁਖੁ ਭੰਜਨਹਾਰੁ' ਹੈ (੭/੩੬)। ਜੀਜਾ ਜੈਰਾਮ ਜੀ ਗੁਰੂ ਨੂੰ 'ਚੰਗਾ ਭਲਾ' ਤੇ 'ਹੈਰਾਨ' (ਅਸਚਰਜ) ਸਮਝਦੇ ਹਨ (੮/੩੭-੮)। ਸੁਲਤਾਨਪੁਰ ਦੇ ਲੋਕ ਆਪ ਦੀ ਸੱਚੀ ਤੇ ਇਮਾਨਦਾਰਾਨਾ ਸ਼ਖਸੀਅਤ ਤੋਂ ਪ੍ਰਭਾਵਿਤ ਹੋ ਕੇ ਅਸਚਰਜ-ਮਈ ਉਚਾਰਦੇ ਹਨ "ਵਾਹੁ ਵਾਹੁ ਕੋਈ ਭਲਾ ਹੈ" ( ੯/੩੮)। ਜਦੋਂ ਗੁਰੂ ਸਾਹਿਬ ਵੇਈਂ ਪ੍ਰਵੇਸ਼ ਕਰ ਜਾਂਦੇ ਹਨ ਤਾਂ ਦੌਲਤ ਖਾਂ ਲੋਧੀ ਉਨ੍ਹਾਂ ਦੀ ਗ਼ੈਰ-ਹਾਜ਼ਰੀ ਦੀ ਗੰਭੀਰਤਾ ਨੂੰ 'ਨਾਨਕ ਭਲਾ ਵਜੀਰ ਥਾ' ਕਹਿ ਕੇ ਕਬੂਲਦਾ ਹੈ (੧੦/੪੦)।

ਪਾਰਬ੍ਰਹਮ ਆਪਣੇ 'ਨਾਮ ਦਾ ਪਿਆਲਾ' ਗੁਰੂ ਸਾਹਿਬ ਨੂੰ ਦੇ ਕੇ 'ਗੁਰੂ ਪਰਮੇਸਰੁ' ਦੀ ਆਪ ਉਪਾਧੀ ਬਖਸ਼ਦਾ ਹੈ (੧੦/੪੧)। ਅਧਿਆਤਮਿਕ ਉੱਚਤਾ ਪ੍ਰਾਪਤ ਕਰ ਕੇ ਗੁਰੂ ਸਾਹਿਬ ਜਦੋਂ ਲੋਕਾਂ ਵਿਚ ਆਉਂਦੇ ਹਨ ਤਾਂ ਲੋਕਾਈ ਵਿਚ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਚੱਲਦੀਆਂ ਹਨ, ਲੋਕ ਉਨਾਂ ਨੂੰ 'ਕਮਲਾ ਦੀਵਾਨਾ' ਸਮਝਦੇ ਹਨ (੧੧/੪੩)। ਹੁਣ ਦੌਲਤ ਖਾਂ ਗੁਰੂ ਜੀ ਨੂੰ 'ਭਲੇ ਵਜੀਰ' ਦੀ ਥਾਂ 'ਭਲਾ ਫਕੀਰ' ਸਮਝਦਾ ਹੈ, (੧੦/੪੦; ੧੧/੪੩-੪) ਉਸ ਨੂੰ ਸਮਝ ਪੈਂਦੀ ਹੈ ਕਿ ਇਸ (ਨਾਨਕ) ਕਉ 'ਖੁਦਾਇ ਕੀ ਨਿਵਾਜਸ' ਹੋਈ ਹੈ, (੧੧/੪੭) ਨਾਨਕ 'ਹਕੁ' ਨੂੰ ਪਹੁੰਚ ਗਿਆ ਹੈ (ਉਹੀ)। ਲੋਕ ਦੌਲਤ ਖਾਂ ਨੂੰ ਕਹਿੰਦੇ ਹਨ 'ਨਾਨਕ ਵਿਚਿ ਖੁਦਾਇ ਬੋਲਤਾ ਹੈ' (੧੧/੪੮)। ਜਦੋਂ ਫਕੀਰਾਂ ਨਾਲ ਗੁਰੂ ਸਾਹਿਬ ਵਾਰਤਾਲਾਪ ਕਰਦੇ ਹਨ ਤਾਂ ਫਕੀਰ ਕਹਿੰਦੇ ਹਨ "ਨਾਨਕੁ ਸਚਿ ਰੋਜੀ ਥੀਆ ਹੈ ਅਤੇ ਸਚਿ ਕੀ ਰੰਗਣਿ ਵਿਚ ਰਤਾ ਹੈ।" (ਉਹੀ) ਸੇਖ ਟਟੀਹਰ ਬਾਬੇ ਤੇ ਮਰਦਾਨੇ ਨੂੰ ਜੰਗਲ ਵਿਚ ਬੈਠੇ ਦੇਖਦਾ ਹੈ ਤਾਂ 'ਦਰਵੇਸ਼' (੧੪/੫੪) ਸਮਝ ਕੇ ਮੱਥਾ ਟੇਕਦਾ ਹੈ ਤੇ ਸੇਖ ਟਟੀਹਰ ਦਾ ਮੁਰਸ਼ਿਦ ਸ਼ੇਖ ਸਰਫ ਅਜਿਹੇ ਦਰਵੇਸ਼ 'ਅਲੇਖ ਪੁਰਖ' ਨੂੰ ਮਿਲਣ ਲਈ ਕਾਹਲਾ ਪੈ ਜਾਂਦਾ ਹੈ (ਉਹੀ)।

ਗੁਰੂ ਸਾਹਿਬ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਸ਼ੇਖ ਸਰਫ ਕਹਿੰਦਾ ਹੈ "ਵਾਹੁ ਵਾਹੁ ਖੁਦਾਇ ਦਿਆ ਸਹੀ ਕਰਣਿ ਵਾਲਿਆ ਦਾ ਕਿਆ ਸਹੀ ਕੀਤੈ, ਉਨਕਾ ਦੀਦਾਰੁ ਹੀ ਬਹੁਤੁ ਹੈ (੧੪/੫੬)।" ਬਨਾਰਸ ਵਿਖੇ ਪੰਡਿਤ ਚਤੁਰਦਾਸ ਗੁਰੂ ਜੀ ਨੂੰ 'ਭਗਤ'; 'ਪਰਮੇਸਰ ਕਾ ਪਰਮਹੰਸ'; 'ਪਰਮੇਸਰ ਕਾ ਭਗਤ' ਆਦਿ ਰੂਪਾਂ ਵਿਚ ਦੇਖਦਾ ਹੈ (੧੭/੬੦-੧)। ਨਾਨਕਮਤੇ ਸਿਧਾਂ ਨਾਲ ਗੋਸ਼ਟੀ ਦੌਰਾਨ ਗੁਰੂ ਜੀ ਦੀ ਉਮਰ ਵੇਖ ਕੇ ਪਹਿਲਾਂ ਤਾਂ ਸਿਧ ਉਨ੍ਹਾਂ ਨੂੰ 'ਬਾਲਕਾ' ਹੀ ਸਮਝਦੇ ਹਨ, ਪਰ ਅਖੀਰ ਵਿਚ ਆਪ ਦੇ ਵਿਅਕਤਿਤ੍ਵ ਤੋਂ ਪ੍ਰਭਾਵਿਤ ਹੋ ਕੇ 'ਮਹਾਂਪੁਰਖ' ਸਮਝ ਕੇ ਨਮਸਕਾਰ ਕਰਦੇ ਹਨ (੧੮/੬੩-੪)।

ਕਈ ਗੁਰੂ-ਪ੍ਰੇਮੀਆਂ ਲਈ ਗੁਰੂ ਸਾਹਿਬ ਇਕ 'ਸਾਧੂ' ਜਾਂ 'ਗੁਰੂ ਪਰਮੇਸਰ'

ਹਨ (੨੧/੬੮-੯)। ਠੱਗ-ਲੋਕ ਗੁਰੂ ਸਾਹਿਬ ਦੇ ਚਿਹਰੇ ਦੀ ਜੋਤ ਵੇਖਿ ਕੇ ਉਨ੍ਹਾਂ ਨੂੰ ਕੋਈ ਅਮੀਰ, ਰਾਠ ਜਾਂ ਵੱਡਾ ਆਦਮੀ ਖਿਆਲ ਕਰਦੇ ਹਨ, ਉਹ ਸਮਝਦੇ ਹਨ "ਜਿਸ ਦੇ ਮੁਹਿ ਵਿਚਿ ਐਸੀ ਜੋਤਿ ਹੈ, ਸੋ ਖਾਲੀ ਨਹੀ। ਇਸ ਦੇ ਪਲੇ ਬਹੁਤੁ ਦੁਨੀਆ ਹੈ, ਪਰ ਗੁਝੀ ਹੈ (੨੨/੭੧)।" ਠੱਗਾਂ ਨੂੰ ਸੱਚਾ ਰਾਹ ਦੱਸਣ ਕਾਰਨ ਠੱਗਾਂ ਲਈ ਗੁਰੂ ਸਾਹਿਬ 'ਮਿਹਰਵਾਨ' ਹਨ ਅਤੇ 'ਅਤੀਤ ਭਗਤਾ' ਦੇ ਹੱਕ ਵਿਚ ਖੜ੍ਹਨ ਵਾਲੇ ਹਨ (੨੨/੭੨)।

ਨੂਰਸ਼ਾਹ ਜਾਦੂਗਰਨੀ ਲਈ ਗੁਰੂ ਸਾਹਿਬ 'ਮੰਤ੍ਰਵਾਨ' ਹਨ (੨੩/੭੫)। ਕਲਿਜੁਗ ਗੁਰੂ ਸਾਹਿਬ ਨੂੰ 'ਕਰਤੇ ਪੁਰਖ ਕਾ ਵਜੀਰ' ਕਹਿੰਦਾ ਹੈ (੨੪/੮੧)। ਗੁਰੂ ਸਾਹਿਬ 'ਇਕ ਖੁਦਾਇ ਕੇ ਬੰਦੇ' ਦੀ ਨਜ਼ਰ ਵਿਚ ਅਜਿਹੇ 'ਦੀਨਦਾਰ' ਫਕੀਰ ਹਨ ਜਿਹੜੇ ਗਰੀਬਾਂ ਦਾ ਪੱਖ ਲੈ ਰਹੇ ਹਨ (੨੮/੯੧)। ਭਾਈ ਮਰਦਾਨਾ ਅਨੇਕ ਵਾਰ ਗੁਰੂ ਜੀ ਦੇ ਵਾਰਨੇ ਜਾਂਦਾ ਹੋਇਆ ਉਨ੍ਹਾਂ ਦੇ ਉੱਚੇ ਵਿਅਕਤਿਤ੍ਵ ਦੇ ਦਰਸ਼ਨ ਕਰਵਾਉਂਦਾ ਹੈ "ਸੁਹਾਣ ਤੇਰੀ ਭਗਤਿ ਨੂੰ ਅਤੇ ਤੇਰੀ ਕਮਾਈ ਨੂੰ (੩੦/੯੮)।" ਭਾਈ ਮਰਦਾਨਾ ਇਸ 'ਅਤੀਤ ਮਹਾਪੁਰਖ' ਦਾ ਉਦਾਸੀਆਂ ਵੇਲੇ ਦਾ ਸਾਥੀ ਹੈ (ਉਹੀ)। 'ਪਟਣਿ' (ਪਾਕਪਟਣ) ਦਾ ਫ਼ਕੀਰ ਬਾਬੇ ਨੂੰ 'ਖੁਦਾਇ ਦਾ ਪਿਆਰਾ'; 'ਖੁਦਾਇ ਦਾ ਫਕੀਰੁ' ਉਕਤੀਆਂ ਨਾਲ ਸੰਬੋਧਿਤ ਹੈ, ਜਿਸ ਬਾਬੇ ਨੂੰ 'ਖੁਦਾਇ ਵਡੀ ਨਿਵਾਜਸ ਕੀਤੀ ਹੈ,ਉਸ 'ਖੁਦਾਇ ਕੇ ਪਿਆਰੇ' ਦੀ 'ਖੁਦਾਇ ਸਹੀ ਕਰਣੈ ਵਾਲਾ ਹੈ' (੨੨/੭੧)। ਨਾਨਕ ਨੇ 'ਖੁਦਾਇ ਪਾਇਆ ਹੈ, {ਨਾਨਕ} ਅਰੁ ਖੁਦਾਇ ਵਿਚ ਭੇਦ ਨਾਹੀ' (੩੨/੧੧੨)...'ਇਸ ਫਕੀਰ ਦੇ ਮੁਹਿ ਵਿਚਿ ਖੁਦਾਇ ਨਦਰਿ ਆਂਵਦਾ ਹੈ, ਏ ਦਰਵੇਸ ਭਲਾ ਫਕੀਰ ਹੈ (੩੫/੧੨੩-੨੪; ੩੬/੧੩੦) ।'

ਸੰਸਾਰ ਵਿਚ ਗੁਰੂ ਸਾਹਿਬ ਕਈ ਬੋਲਿਆਂ ਨਾਲ ਜਾਣੇ ਜਾਂਦੇ ਹਨ। ਲਾਹੌਰ ਦੇ ਪਰਗਣੇ ਦਾ ਮਾਲਕ ਦੁਨੀ ਚੰਦ ਸੁਣਦਾ ਹੈ ਕਿ ਉਸ ਦੇ ਇਲਾਕੇ ਵਿਚ 'ਨਾਨਕ ਤਪਾ' ਆਇਆ ਹੈ (੩੭/੧੩੫)। ਤਲਵੰਡੀ ਦੇ ਨਜ਼ਦੀਕ ਵੀ ਅਜਿਹਾ 'ਗਉਗਾ' ਫਿਰਿਆ 'ਲੋਕ ਆਖਣ ਜੋ ਕੋਈ ਖੁਦਾਇ ਦਾ ਫਕੀਰ ਪੈਦਾ ਹੋਇਆ ਹੈ, ਨਾਨਕ ਨਾਉ ਹੈਸੁ, ਆਪਣੇ ਖੁਦਾਇ ਨਾਲ ਰਤਾ ਹੈ।' (੪੦/੧੪੦) ਕਰੋੜੀਏ ਦੇ ਡਰ ਕਾਰਨ ਭਾਵੇਂ ਲੋਕ ਖੁਲ੍ਹ ਕੇ ਨਹੀਂ ਬੋਲਦੇ, ਪਰ ਉਹ ਇਹ ਵੀ ਜਾਣਦੇ ਹਨ ਕਿ 'ਨਾਨਕ ਵਡਾ ਪੀਰ ਹੈ' (੪੦/੧੪੧)। ਗੁਰੂ ਨਾਨਕ ਜੀ ਬਾਰੇ ਸਭ ਸਿੱਖ ਸੰਗਤਾਂ ਜਾਣਦੀਆਂ ਹਨ ਕਿ ਬਾਬੇ 'ਨਿਰੰਜਨ ਨਿਰੰਕਾਰ ਦਾ ਸਰੂਪ ਧਾਰਿਆ {ਹੈ} ਜਗਤ ਨਿਸਤਾਰਣ ਕੇ ਤਾਈ। ਜਗਤ ਵਿਚ ਡੋਰੀ ਉਭਰ ਗਈ ਜੋ ਵਾਹੁ ਵਾਹੁ ! ਨਾਨਕੁ ਜੀ ਵਾਹੁ ਵਾਹੁ ਵਡਾ ਭਗਤ ਪੈਦਾ ਹੋਆ ਹੈ (੪੧/੧੪੨)।'

ਭਾਈ ਭਾਗੀਰਥ, ਬਣੀਏ (ਭਾਈ ਮਨਸੁਖ) ਨੂੰ 'ਕਲੀਕਾਲ' ਦੇ ਗੁਰੂਆਂ ਮੁਕਾਬਲੇ, ਸੱਚੇ ਗੁਰੂ ਦਾ ਸਰੂਪ ਬਿਆਨਦਾ ਹੋਇਆ ਦੱਸਦਾ ਹੈ ਕਿ 'ਮੇਰਾ ਸਾਹਿਬ

ਗੁਰੂ ਮਹਾਂਪੁਰਖ ਹੈ (੪੨/੧੪੩)।' ਭਾਈ ਮਨਸੁਖ ਵੀ ਅਜਿਹੇ ਸੱਚੇ ਮਹਾਂਪੁਰਖ ਗੁਰੂ ਕੋਲ ਆ ਕੇ ਜਾਣ ਜਾਂਦਾ ਹੈ ਕਿ 'ਜੋ ਏਹ ਮਹਾਂਪੁਰਖ ਹੈ, ਅੰਤਰਯਾਮੀ ਹੈ (੪੧/੧੪੪)।' ਭਾਈ ਮਨਸੁਖ ਰਾਜੇ ਸ਼ਿਵਨਾਭ ਨੂੰ ਦੱਸਦਾ ਹੈ ਕਿ 'ਜੀ ਐਸਾ ਬਾਬਾ ਨਾਨਕ ਹੈ, ਜਿਸ ਕੇ ਦਰਸਨ ਕਰਕੇ ਮੁਕਤਿ ਪਾਈਤੀ ਹੈ (੪੧/੧੪੬)।' ਭਗੀਰਥ ਦਾ ਗੁਰੂ ਪੂਰਨ ਹੈ, ਮਹਾਂਪੁਰਖ ਹੈ, ਨਿਰੰਜਨ ਰੂਪ ਹੈ, ਇਸੇ ਕਰਕੇ ਉਹ 'ਸਭਨੀ ਥਾਈਂ ਹੈ..ਜਹਾ ਜਹਾ ਅਰਾਧੀਐ, ਤਹਾ ਤਹਾ ਹਾਜਰ ਹੈ', ਉਸ ਨੂੰ 'ਕੋਈ ਨਾਹੀ ਅਪੜਿਆ', ਇਸੇ ਕਰਕੇ ਉਸ ਨੂੰ ਕੋਈ ਨਹੀਂ ਮਿਲ ਸਕਦਾ, ਸਿਰਫ ਆਪਣੇ ਅੰਤਰ ਆਤਮੇ ਅਰਾਧਣ ਨਾਲ ਹੀ ਮਿਲਦਾ ਹੈ, ਕਿਉਂਕਿ 'ਗੁਰੂ ਬਾਬਾ ਅੰਤਰਜਾਮੀ ਹੈ', 'ਜੋਗੀ, ਬ੍ਰਾਹਮਣ, ਡੰਡਾਧਾਰੀ, ਦਿਗੰਬਰ, ਖਤ੍ਰੀ, ਬੈਰਾਗੀ, ਸੰਨਿਆਸੀ, ਬ੍ਰਹਮਚਾਰੀ, ਕਲੰਦਰ, ਹਿੰਦੂ, ਮੁਸਲਮਾਨ ... ਸਭ ਰੂਪ ਉਸ ਦੇ ਹੈਨ ... ਉਹ ਅਬਿਨਾਸੀ ਪੁਰਖ ਹੈ', 'ਕਲਿ ਮਹਿ ਪੂਰਾ ਬਾਬਾ ਨਾਨਕ ਹੈ ਅਵਰ ਕੋਈ ਨਾਹੀ' ਉਹ 'ਅੰਤਰਜਾਮੀ ਪੂਰਨ ਪੁਰਖ ਹੈ (੪੧/੧੪੩ ; ੧੪੭ ; ੧੪੮)।'

ਗੁਰੂ ਕੋਈ ਸਰੀਰਧਾਰੀ ਪੁਰਖ ਨਹੀਂ, ਉਸ ਦਾ ਹੁਕਮ ਬੇਅੰਤ ਹੈ। ਸੈਦੋ ਅਤੇ ਸੀਹੋ ਆਖਦੇ ਹਨ "ਜੀ ਤੇਰੇ ਹੁਕਮਿ ਨਾਲ ਪਹਾੜ ਤਰਨਿ ਸਮੁੰਦਰ ਪਾਰਿ ਕਰਨਾ ਕੀ ਮੁਸਕਿਲ ਗਲ ਹੈ? ਜਿਸ ਨੁ ਤੁਧੁ ਭਾਵੇਂ ਤਿਸ ਨੂ ਪਾਰਿ ਉਤਾਰਿ ਦੇਵੇਂ (੪੭/੧੬੩)।" ਉਦਾਸੀਆਂ ਦੌਰਾਨ ਜਿਸ ਵੀ ਪੀਰ-ਫ਼ਕੀਰ ਨੂੰ ਗੁਰੂ ਸਾਹਿਬ ਮਿਲਦੇ ਹਨ, ਉਸ ਦਾ ਪਹਿਲਾ ਪ੍ਰਸ਼ਨ ਇਹ ਹੁੰਦਾ ਹੈ ਕਿ 'ਤੂੰ ਹਿੰਦੂ ਹੈ ਕਿ ਮੁਸਲਮਾਨ?' ਗੁਰੂ ਸਾਹਿਬ ਇਨ੍ਹਾਂ ਦੋਹਾਂ ਤੋਂ 'ਅਤੀਤ' ਹਨ (੫੧/੧੮੩)। ਸੰਸਾਰੀਆਂ ਨੂੰ ਗੁਰੂ ਸਾਹਿਬ ਵਿਚ 'ਖੁਦਾਇ ਕਾ ਦੀਦਾਰੁ' ਦਿਖਦਾ ਹੈ। ਅਸਲ ਵਿਚ ਉਹ 'ਬੰਦੇ ਹੀ ਖੁਦਾਇ ਕੇ' ਹਨ (੫੧/੧੮੬)। ਬਗਦਾਦ ਵਿਚ ਈਮਾਮਾਂ ਨਾਲ ਗੋਸ਼ਟੀ ਕਰਦਿਆਂ ਇਸ 'ਦਰਵੇਸ਼' ਵਿਚ ਕਾਜੀ ਰੁਕਨਦੀਨ ਨੂੰ ਪਹਿਲੀ ਵਾਰ 'ਖੁਦਾਇ ਕੇ ਫਕੀਰਾਂ ਦਾ ਦੀਦਾਰ' ਹੁੰਦਾ ਹੈ (੫੧/੧੮੭-੮੯)। ਸਿਧਾਂ ਨੂੰ ਪਹਿਲੀ ਨਜ਼ਰੇ 'ਨਾਨਕ ਦਰਵੇਸ' ਭਾਵੇਂ 'ਖਤ੍ਰੀ'; 'ਭਗਤ' ਆਦਿ ਨਜ਼ਰ ਆਉਂਦਾ ਹੈ, ਪਰ ਜਦੋਂ 'ਬਾਬਾ ਬਿਸਮਾਦ ਸੁਮਾਰ ਵਿਚਿ ਆਇ ਗਇਆ ਤਾਂ ਸਿਧ ਆਦੇਸੁ ਆਦੇਸੁ' ਕਰਦੇ ਹਨ (੫੧/੧੮੯; ੫੨/੧੯੧-੯੩)।

ਸ੍ਰੀ ਗੁਰੂ ਅੰਗਦ ਦੇਵ ਜੀ ਲਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਨ ਦੁਨੀ ਦੇ 'ਪਾਤਸਾਹ' ਹਨ ਅਤੇ 'ਸਿਖਾਂ ਦਾ ਬੋਹਿਥੁ' ਹਨ (੫੩/੧੯੫-੯੬)। ਭਾਵੇਂ ਮਖਦੂਮ ਬਹਾਵਦੀ ਦੀ ਨਜ਼ਰ ਵਿਚਲਾ 'ਨਾਨਕ ਨਾਉਂ ਹੈ ਸੁ ਦਰਵੇਸ' ਹੈ (੫੫/੧੯੯), ਪਰ ਗੁਰੂ ਅੰਗਦ (ਸ੍ਰੀ ਗੁਰੂ ਅੰਗਦ ਦੇਵ ਜੀ) ਲਈ ਅਜਿਹਾ 'ਪਾਤਿਸਾਹੁ' ਹੈ, ਜਿਸ ਸਦਕਾ 'ਸਭ ਬਖਸਸਾਂ' ਹੋਈਆਂ ਹਨ (੫੬/੨੦੧)। ਸੰਸਾਰੀ ਲੋਕ ਉਨ੍ਹਾਂ ਦੇ ਦਰਸ਼ਨਾਂ ਨਾਲ ਹੀ ਤ੍ਰਿਪਤ ਹੋ ਜਾਂਦੇ ਹਨ, ਵੱਡੇ-ਵੱਡੇ ਸਿਧ, ਪੀਰ, ਔਲੀਏ, ਰਾਜੇ ਉਨ੍ਹਾਂ ਅੱਗੇ ਝੁੱਕਦੇ ਤੇ ਨਮਸਕਾਰ ਕਰਦੇ ਹਨ (੧੧/੪੩;੧੪/੫੩;੧੮/੬੩)।

ਪ੍ਰਕਿਰਤੀ ਉਨ੍ਹਾਂ ਦਾ ਸਾਥ ਦਿੰਦੀ ਹੈ ('ਬ੍ਰਿਛ ਦੀ ਛਾਂ ਫਿਰੀ', ੫/੨੮), ਉਹ ਜਾਨਵਰਾਂ ਦੀ ਬੋਲੀ ਸਮਝਦੇ ਹਨ ਤੇ ਉਨ੍ਹਾਂ ਨਾਲ ਵਾਰਤਾਲਾਪ ਕਰਦੇ ਹਨ ('ਕੂੰਜਾਂ ਦੀ ਸਾਖੀ', ਮਿਹ - ਸਾਖੀ/ਪੰਨਾ ੩੭/੧੧੨)। ਉਨ੍ਹਾਂ ਦੇ ਆਗਮਨ ਨਾਲ 'ਸੁਕੇ' ਬਾਗ 'ਹਰੇ' ਹੋ ਜਾਂਦੇ ਹਨ ("ਰਾਜੇ ਕੇ ਬਾਗ ਬਸੇਰਾ ਕੀਆ, ਸਮੁੰਦ੍ਰ ਕੇ ਪਾਰਿ। ਤਬ ਰਾਜੈ ਸਿਉਨਾਭਿ ਕਾ ਨਉ ਲਖਾ ਬਾਗੁ ਸੁਕਾ ਪਾਇਆ ਥਾ, ਸੋ ਹਰਿਆ ਹੋਆ ..." ੪੭੧/੧੬੩)। ਕਾਮੀ ਲੋਕ ਉਨ੍ਹਾਂ ਦੇ ਮਧੁਰ ਬਚਨਾਂ ਨਾਲ ਤ੍ਰਿਪਤ ਹੁੰਦੇ (੪੭/੧੬੩), ਠੱਗ ਲੋਕ ਇੱਕੋ ਬਚਨ ਸੁਣ ਕੇ ਜੀਵਨ ਦਾ ਪੰਧ ਬਦਲ ਲੈਂਦੇ ਹਨ ('ਸੱਜਣ ਠੱਗ', ੧੩/੫੩) ਰਾਖਸ਼ ਬਿਰਤੀਆਂ 'ਦਿਬ' ਹੋ ਜਾਂਦੀਆਂ ਹਨ ('ਕਉਡਾ ਰਾਖਸ', ੪੪/੧੫੪ ੪੪/੧੫੪ ; ਗਿਆ- ਪੰਨਾ ੩੯੫)। ਉਨ੍ਹਾਂ ਦੀ ਦੈਵੀ ਛੁਹ ਨਾਲ ਮੋਇਆਂ ਵਿਚ ਜੀਵਨ ਰੌਂ ਚੱਲ ਪੈਂਦੀ ਹੈ ('ਮੋਇਆ ਹਾਥੀ ਜਿਵਾਇਆ', ੧੫/੫੭)। ਜ਼ਿੰਦਗੀ ਦੇ ਆਖਰੀ ਸਮੇਂ ਜਦੋਂ ਉਹ ਕਰਤਾਰਪੁਰ ਟਿਕ ਜਾਂਦੇ ਹਨ ਤਾਂ ਇੱਥੇ ਗੋਬਿੰਦ ਲੋਕਾਂ ਨਾਲ ਕੀਤੀ ਹਰੇਕ ਪਰਮਾਰਥੀ ਵਿਚਾਰ ਵਿੱਚੋਂ ਉਨ੍ਹਾਂ ਦੀ ਗੰਭੀਰਤਾ, ਨਿਮਰਤਾ ਤੇ ਜ਼ਿੰਮੇਵਾਰਾਨਾ ਸ਼ਖ਼ਸੀਅਤ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ (ਹਰਿ ਜੀ ਤੇ ਚਤੁਰਭੁਜ ਦੀ ਲੱਗਭਗ ਸਮੁੱਚੀ ਰਚਨਾ ਗੁਰੂ ਸਾਹਿਬ ਦੇ 'ਕਰਤਾਰਪੁਰ' ਨਿਵਾਸ ਨਾਲ ਹੀ ਸੰਬੰਧਿਤ ਹੈ)। ਉਹ ਇਕ ਮਹਾਨ ਵਿਅਕਤਿਤ੍ਵ ਦੇ ਮਾਲਕ ਹਨ, ਜਿਹੜੇ ਗ੍ਰਹਿਸਥੀ ਹੁੰਦੇ ਹੋਏ ਵੀ (ਸੰਸਾਰ ਦੀ ਮੋਹ ਮਾਇਆ ਤੋਂ) ਉਦਾਸ ਹਨ।

ਉਪਰੋਕਤ ਕਿਸਮ ਦੇ ਹੋਰ ਵਿਚਾਰ ਅਤੇ ਗੁਰੂ ਸਾਹਿਬ ਦਾ ਮਹਾਨ ਤੇ ਵਿਲੱਖਣ ਵਿਅਕਤਿਤ੍ਵ ਹੋਰ ਕਈ ਪ੍ਰਸੰਗਾਂ ਵਿਚ ਵੀ ਪਛਾਣਿਆ ਜਾ ਸਕਦਾ ਹੈ, ਜਿਵੇਂ: ਬਚਪਨ ਵਿਚ ਹੋਰਾਂ ਬੱਚਿਆਂ ਵਾਂਗ ਗੁਰੂ ਸਾਹਿਬ ਰੋਂਦੇ ਨਹੀਂ, ਸਗੋਂ ਖ਼ੁਸ਼ ਰਹਿੰਦੇ ਹਨ, ਇੱਥੋਂ ਤਕ ਕਿ ਜਨਮ ਸਮੇਂ ਵੀ ਉਹ ਸਿਆਣਿਆਂ ਵਾਂਗ ਹੱਸਦੇ ਹਨ, "ਦਾਈ ਬੋਲੀ॥ ਪੰਡਿਤ ਜੀ ਮੇਰੇ ਹਥ ਵਿਚਿ ਕਿਤਨੇ ਬਾਲਕ ਜਨਮੇ ਹੈਨਿ॥ ਪਰ ਇਜੇਹਾ ਬਾਲਕੁ ਇਸ ਤਰਹ ਕੋਈ ਨਹੀਂ ਜਨਮਿਆ॥ ਇਸ ਦਾ ਆਵਾਜੁ ਇਸੁ ਤਰਹੁ ਨਿਕਲਿਆ॥ ਜਿਸ ਤਰਾ ਕੋਈ ਵਡਾ ਸਿਆਣਾ ਹਸਿ ਕਰਿ ਮਿਲਦਾ ਹੈ॥ਇਸ ਬਾਲਕ ਦੀ ਮੈਨੋ ਹੈਰਾਨਗੀ ਲਗੀ ਹੈ॥ (ਬਾਲਾ- ਸਾਖੀ/ਪੰਨਾ ੨/੧੭੩)"

ਗੁਰੂ ਸਾਹਿਬ ਦਾ ਜਨਮ (ਪ੍ਰਕਾਸ਼) ਪਵਿੱਤਰ ਹੈ। ਸਮਾਂ, ਸਥਾਨ, ਦਿਨ, ਮਹੂਰਤ, ਨਛਤਰ, ਪਹਰ, ਘੜੀਆਂ ਸਭ ਪਵਿੱਤਰ ਹਨ, ਜਨਮ ਸਮੇਂ 'ਅਨਹਦ ਸਬਦ ਪਰਮੇਸਰ ਕੇ ਦੁਆਰੇ' (੧/੧੭) ਵਜਦਾ ਹੈ, 'ਤੇਤੀਸ ਕਰੋੜੀ ਦੇਵਤਿਆ ... ਚਉਸਠ ਜੋਗਣੀ .. ਬਵਜਾਹ ਬੀਰ, ਛਿਆ ਜਤੀਆ, ਚੌਰਾਸੀਆ ਸਿਧਾਂ, ਨਵਾ ਨਾਥਾ' ਆਦਿ ਸਭ ਨੇ ਨਮਸਕਾਰ ਕੀਤੀ ਹੈ, ਕਿਉਂਕਿ 'ਵਡਾ ਭਗਤ (ਗੁਰੂ) ਜਗਤ ਨਿਸਤਾਰਣ ਕਉ ਆਇਆ' ਹੈ। ਗੁਰੂ ਸਾਹਿਬ ਨਾ ਹਿੰਦੂ ਹਨ ਅਤੇ ਨਾ ਮੁਸਲਮਾਨ (੧੧/੪੩)। ਵੇਈਂ ਪ੍ਰਵੇਸ਼ (੧੦/੩੯) ਤੋਂ ਬਾਅਦ ਉਨ੍ਹਾਂ ਦਾ ਪਹਿਲਾ ਬਚਨ ਹੀ

ਜਿੱਥੇ ਇਹੋ ਹੈ, ਉੱਥੇ ਅਜਿਹਾ ਭਾਵ ਉਹ ਲੱਗਭਗ ਹਰੇਕ ਗੋਸ਼ਟੀ ਵਿਚ ਵਿਅਕਤ ਕਰਦੇ ਹਨ (੫੧/੧੯੮)।

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ/ਭਾਈ ਗੁਰਦਾਸ-'ਵਾਰਾਂ' ਉਪਰੰਤ ਜਨਮਸਾਖੀ ਸਾਹਿਤ , ਵਿਸ਼ੇਸ਼ ਕਰਕੇ ਪੁਰਾਤਨ ਜਨਮਸਾਖੀ, ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ, ਜੀਵਨ ਤੇ ਮਿਸ਼ਨ ਨੂੰ ਸਮਝਣ ਦਾ ਇਕ ਅਹਿਮ ਸੋਮਾ ਹੈ।

## ਸਹਾਇਕ ਸੂਚੀ


ਕਿਰਪਾਲ ਸਿੰਘ ਤੇ ਸ਼ਮਸ਼ੇਰ ਸਿੰਘ ਅਸ਼ੋਕ, (ਸੰਪਾ.), *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ: ਪੋਥੀ ਮਿਹਰਬਾਨ, ਹਰਿ ਜੀ ਤੇ ਚਤੁਰਭੁਜ* (ਪਹਿਲੀ ਤੇ ਦੂਜੀ ਸੈਂਚੀ), ਸਿਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ, ਨਵੰਬਰ ੧੯੬੬, ੬੯.

ਡਾ. ਗੁਰਬਚਨ ਕੌਰ, *ਜਨਮਸਾਖੀ ਭਾਈ ਬਾਲਾ ਦਾ ਪਾਠ-ਪ੍ਰਮਾਣੀਕਰਨ* ਤੇ ਆਲੋਚਨਾਤਮਕ ਸੰਪਾਦਨ, ਭਾਸ਼ਾ ਵਿਭਾਗ, ਪਟਿਆਲਾ ੧੯੮੭.

ਡਾ. ਜਸਬੀਰ ਸਿੰਘ ਸਾਬਰ,(ਸੰਪਾ.), *ਗਿਆਨ ਰਤਨਾਵਲੀ* : ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ ੧੯੯੩.

ਡਾ. ਜਗਜੀਤ ਸਿੰਘ, *ਜਨਮਸਾਖੀਆਂ ਦਾ ਤੁਲਨਾਤਮਿਕ ਅਧਿਐਨ* (ਭਾਗ ਦੂਜਾ), ਭਾਸ਼ਾ ਵਿਭਾਗ, ਪਟਿਆਲਾ ੧੯੭੦.

*ਪੰਜਾਬੀ ਸਾਹਿਤ ਦਾ ਇਤਿਹਾਸ* (ਭਾਗ ਦੂਜਾ), ਪੰਜਾਬ ਯੂਨੀਵਰਸਿਟੀ, ਚੰਡੀਗੜ ੧੯੬੭.

*ਪੰਜਾਬੀ ਸਾਹਿਤ ਦਾ ਇਤਿਹਾਸ* (ਤਿੰਨ ਜਿਲਦਾਂ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ੧੯੬੩,੭੦.

*ਪੁਰਾਤਨ ਜਨਮਸਾਖੀ,* (ਸੰਪਾ.), ਭਾਈ ਵੀਰ ਸਿੰਘ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀ ਦਿੱਲੀ ੧੯੯੬ (ਸਤਵੀਂ ਵਾਰ )।

ਪਿਆਰ ਸਿੰਘ, ਡਾ., (ਸੰਪਾ.), *ਆਦਿ ਸਾਖੀਆਂ,* ਲੋਅਰ ਮਾਲ, ਪਟਿਆਲਾ ੧੯੬੯.

---, *B-੪੦ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੭੪.

Macauliffe, *The Sikh Religion: Its Gurus, Sacred Writings and Authors,* 3 vols., S. Chand & Co., New Delhi, 1963.


## ਪਤ੍ਰਿਕਾਵਾਂ


*ਸੁਧਾਸਰ,* ਜਿਲਦ-੧, ਅੰਕ-੨, ਅੰਮ੍ਰਿਤਸਰ ੧੯੮੬.

*ਪੰਜਾਬੀ ਦੁਨੀਆ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਨਵੰਬਰ-ਦਸੰਬਰ,੧੯੫੦; ਫਰਵਰੀ-ਮਾਰਚ ੧੯੫੩.

*ਪਰਖ,* ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਅੰਕ-I, II, ੧੯੬੬-੬੭.

*Asiatic Studies* : Religious and Social, London, 1907.


■

# 'ਆਦਿ ਸਾਖੀਆਂ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ

*-ਸ. ਰਾਜਵਿੰਦਰ ਸਿੰਘ ਜੋਗਾ**

ਹਰ ਇਕ ਦੇਸ਼ ਦਾ ਆਪਣਾ ਸਾਹਿਤ ਹੁੰਦਾ ਹੈ, ਜੋ ਉਸ ਦੀ ਕੌਮੀ ਵਿਰਾਸਤ ਦਾ ਫ਼ਖਰ ਹੁੰਦਾ ਹੈ। ਇਹ ਵੀ ਸੱਚ ਹੈ ਕਿ ਜਿਸ ਦੇਸ਼ ਜਾਂ ਕੌਮ ਦੀ ਵਿਰਾਸਤ ਨਹੀਂ ਹੁੰਦੀ, ਉਹ ਖ਼ਤਮ ਹੋ ਜਾਂਦੇ ਹਨ। ਪੁਰਾਤਨ ਸਮੇਂ ਵਿਚ ਰੂਹਾਨੀ ਰਹਿਬਰਾਂ, ਪੈਗੰਬਰਾਂ, ਜਾਂ ਵੱਡ-ਵਡੇਰਿਆਂ ਦੇ ਬਚਨਾਂ ਨੂੰ ਮੌਖਿਕ ਰੂਪ ਵਿਚ ਸਾਂਭਿਆ ਜਾਂਦਾ ਸੀ, ਜਿਸ ਦੇ ਤਹਿਤ ਇਸ ਦਾ ਪੜਾਅ-ਦਰ-ਪੜਾਅ ਵਿਕਾਸ ਹੁੰਦਾ ਰਿਹਾ ਹੈ। ਇਸ ਤੋਂ ਬਾਅਦ ਲਿਪੀ ਦਾ ਸਹਾਰਾ ਲੈ ਕੇ ਲਿਖਤੀ ਰੂਪ ਵਿਚ ਪੱਥਰਾਂ ਉੱਪਰ ਅਤੇ ਦਰੱਖਤਾਂ ਦੇ ਪੱਤਿਆਂ ਉੱਪਰ ਸਾਂਭਿਆ ਜਾਂਦਾ ਰਿਹਾ। ਫਿਰ ਇਸ ਕਾਰਜ ਲਈ ਕਾਗਜ਼ ਦੀ ਵਰਤੋਂ ਕੀਤੀ ਜਾਣ ਲੱਗੀ। ਇਹ ਲਿਖਤਾਂ ਸਮਕਾਲੀਨ ਸਮਾਜਿਕ, ਰਾਜਨੀਤਿਕ, ਆਰਥਿਕ, ਧਾਰਮਿਕ, ਸੱਭਿਆਚਾਰਕ ਅਤੇ ਭੂਗੋਲਿਕ ਆਦਿ ਸਥਿਤੀ ਦੀ ਵਡਮੁੱਲੀ ਜਾਣਕਾਰੀ ਮੁਹੱਈਆ ਕਰਵਾਉਂਦੀਆਂ ਹਨ ਅਤੇ ਇਸੇ ਕਰਕੇ ਇਸ ਨੂੰ ਸਮਾਜ ਦਾ ਦਰਪਣ ਵੀ ਕਿਹਾ ਜਾਂਦਾ ਹੈ।

'ਜਨਮਸਾਖੀ' ਸ਼ਬਦ ਦੋ ਸ਼ਬਦਾਂ 'ਜਨਮ' ਤੇ 'ਸਾਖੀ' ਦੇ ਸੁਮੇਲ ਤੋਂ ਬਣਿਆ ਹੈ। ਜਿਸ ਦਾ ਸ਼ਾਬਦਿਕ ਅਰਥ ਜਨਮ ਦੀ ਗਵਾਹੀ, ਸ਼ਾਹਦੀ, ਬਿਰਤਾਂਤ ਜਾਂ ਜੀਵਨ ਕਹਾਣੀ ਹੈ। ਸਿੱਖ ਪਰੰਪਰਾ ਵਿਚ ਸਭ ਤੋਂ ਪਹਿਲਾਂ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬਿਰਤਾਂਤ ਲਈ ਵਰਤੋਂ ਵਿਚ ਆਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਸਾਖੀਆਂ ਦਾ ਮੁੱਖ ਪ੍ਰਯੋਜਨ ਵੀ ਗੁਰੂ ਸਾਹਿਬ ਦੀ ਸ਼ਖ਼ਸੀਅਤ ਅਤੇ ਜੀਵਨ ਨੂੰ ਆਦਰਸ਼ ਤੇ ਸਰਬਾਰਥੀ ਅਰਥ ਦੇਣਾ ਰਿਹਾ ਹੈ। ਇਸ ਪ੍ਰਯੋਜਨ ਦੀ ਪੂਰਤੀ ਲਈ ਲੋੜੀਂਦੀ ਸਮੱਗਰੀ ਇਤਿਹਾਸ ਤੇ ਮਿਥਿਹਾਸ ਆਦਿ ਤੋਂ ਆਉਂਦੀ ਹੈ ਤੇ ਇਸ ਨੂੰ ਰੂਪ ਦੇਣ ਵਾਲੀ ਸ਼ਕਤੀ ਬਿਰਤਾਂਤ ਹੈ।

ਇਸ ਲੇਖ ਵਿਚ 'ਆਦਿ ਸਾਖੀਆਂ' ਸ੍ਰੋਤ ਉੱਪਰ ਕੇਂਦਰਿਤ ਹੋ ਕੇ ਵਿਚਾਰ ਕਰਾਂਗੇ, ਕਿ ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿੱਤਰ ਨੂੰ ਕਿਸ ਤਰ੍ਹਾਂ ਬਿਆਨ ਕੀਤਾ ਗਿਆ ਹੈ। 'ਆਦਿ ਸਾਖੀਆਂ' ਜਨਮ ਸਾਖੀ ਦਾ ਅਸਲ ਨਾਂ 'ਜਨਮ ਪੱਤ੍ਰੀ ਬਾਬੇ ਨਾਨਕ ਜੀ ਕੀ' ਹੈ। ਇਸ ਨੂੰ ਸਿੰਭੂ ਨਾਥ ਨਾਂ ਦੇ ਇੱਕ ਬ੍ਰਾਹਮਣ ਨੇ ਕਲਮ-ਬੱਧ ਕੀਤਾ, ਜੋ ਕਿ ੧੭੦੧ ਈ. ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਕੁੱਲ ੫੧ ਸਾਖੀਆਂ ਹਨ। ਇਸ ਰਚਨਾ ਨੂੰ ਡਾ. ਪਿਆਰ ਸਿੰਘ ਨੇ 'ਆਦਿ ਸਾਖੀਆਂ'

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੫੦੧੩-੦੦੪੫੯*

ਸਿਰਲੇਖ ਅਧੀਨ ਸੰਪਾਦਿਤ ਕੀਤਾ ਅਤੇ ਇਸ ਨੂੰ ੧੯੬੯ ਈ. ਵਿਚ ਲਾਹੌਰ ਬੁਕ ਸ਼ਾਪ, ਲੁਧਿਆਣਾ ਨੇ ਛਾਪਿਆ।

ਡਾ. ਪਿਆਰ ਸਿੰਘ ਲਿਖਦੇ ਹਨ ਕਿ ਵਾਸਤਵ ਵਿਚ ਇਸ ਦਾ ਨਾਂ 'ਜਨਮ ਪਤ੍ਰੀ ਬਾਬੇ ਨਾਨਕ ਜੀ ਕੀ' ਹੈ। ਪਰ ਇਸ ਨੂੰ ਡਾ. ਮੋਹਨ ਸਿੰਘ ਨੇ 'ਆਦਿ ਸਾਖੀਆਂ' (Adi Sakhis) ਦੀ ਸੰਗਿਆ ਅਧੀਨ ਪ੍ਰਵਿਸਟ ਕੀਤਾ ਹੈ।[੧]

'ਆਦਿ ਸਾਖੀਆਂ' ਵਿਚ ਦਿੱਤੇ ਅੰਕਾਂ ਅਨੁਸਾਰ ਕੁੱਲ ੩੦ ਸਾਖੀਆਂ ਹਨ ਪਰ ਵਾਸਤਵਿਕ ਗਿਣਤੀ ਇਸ ਨਾਲੋਂ ਕਿਤੇ ਵੱਧ ਹੈ, ਕਿਉਂ ਜੋ ਕਈ ਥਾਵਾਂ 'ਤੇ ਇਕ ਅੰਕ ਨਾਲ ਇਕ ਤੋਂ ਵੱਧ ਸਾਖੀਆਂ ਜੁੜੀਆਂ ਹੋਈਆਂ ਹਨ। ਜੇ ਇਨ੍ਹਾਂ ਜੁੜੀਆਂ ਹੋਈਆਂ ਸਾਖੀਆਂ ਨੂੰ ਨਖੇੜ ਕੇ ਗਿਣਤੀ ਕੀਤੀ ਜਾਵੇ ਤਾਂ ਇਸ ਦੀਆਂ ਕੁੱਲ ਸਾਖੀਆਂ ਦੀ ਗਿਣਤੀ ੫੧ ਹੋ ਜਾਂਦੀ ਹੈ। 'ਆਦਿ ਸਾਖੀਆਂ' ਦੀ ਪਹਿਲੀ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੀ ਦਰਗਾਹ ਵਿਚ ਜਾਂਦੇ ਹਨ ਅਤੇ ਉੱਥੋਂ ਉਨ੍ਹਾਂ ਨੂੰ ਅਕਾਲ ਪੁਰਖ ਦੁਆਰਾ ਨਵਾਂ ਪੰਥ ਚਲਾਉਣ ਦਾ ਹੁਕਮ ਹੁੰਦਾ ਹੈ। ਇਸ ਘਟਨਾ ਨੂੰ ਭਾਈ ਗੁਰਦਾਸ ਜੀ *'ਪਹਿਲਾ ਬਾਬੇ ਪਾਯਾ ਬਖਸੁ ਦਰਿ'* ਕਹਿੰਦੇ ਹਨ।

'ਆਦਿ ਸਾਖੀਆਂ' ਵਿਚ ਗੁਰ ਉਸਤਤ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ (ਜੀਵਨ ਚਰਿੱਤਰ) ਨੂੰ ਸੰਖੇਪ ਪਰ ਭਾਵਪੂਰਵਕ ਬਿਆਨ ਕੀਤਾ ਹੈ, ਜਿਸ ਤੋਂ ਲੇਖਕ ਦਾ ਗੁਰਬਾਣੀ ਅਤੇ ਗੁਰੂ ਪ੍ਰਤੀ ਸ਼ਰਧਾ ਦਾ ਵੀ ਬੋਧ ਹੁੰਦਾ ਹੈ। ਇਸ ਰਚਨਾ ਵਿਚ ਕਵੀ ਨੇ ਗੁਰੂ-ਜੀਵਨ ਬਿਆਨ ਕਰਨ ਲਈ ਵੱਖ-ਵੱਖ ਸਾਖੀਆਂ ਦੀ ਵਰਤੋਂ ਕੀਤੀ ਹੈ। 'ਆਦਿ ਸਾਖੀਆਂ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਹੇਠ ਲਿਖੇ ਅਨੁਸਾਰ ਬਿਆਨ ਕੀਤਾ ਜਾ ਸਕਦਾ ਹੈ:-

**ਗੁਰ ਪਰਮੇਸਰ / ਗੁਰੂ ਪਾਤਿਸ਼ਾਹ / ਇਸ਼ਟ ਸਰੂਪ :-**

ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਆਪ ਅਕਾਲ ਰੂਪ ਆਦਿ-ਜੁਗਾਦੀ ਗੁਰੂ ਹਨ, *'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥'*[੨] ਗੁਰੂ ਨਾਨਕ ਜੋਤਿ ਅਮਰ-ਅਜੂਨੀ, ਨਿਰਭਉ ਤੇ ਨਿਰੰਕਾਰੀ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਦਾ ਸਰੂਪ ਮੰਨਿਆ ਹੈ- *'ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ'*[੩] 'ਆਦਿ ਸਾਖੀਆਂ' ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੀ ਦਰਗਾਹ ਵਿਚ ਗਏ- *'...ਤਾ ਬਾਬੇ ਅਖਾ ਮੀਟੀਆ॥ ਤਾ ਬਾਬਾ ਨਿਰੰਕਾਰ ਕੇ ਮਹਲ ਜਾਇ ਖੜਾ ਕੀਤਾ॥ ਤਾ ਬਾਬੇ ਦਰਸਨ ਪਾਇਆ॥'*[੪] ਇਸ ਤਰ੍ਹਾਂ ਗੁਰੂ ਜੀ ਨੇ ਨਿਰੰਕਾਰ ਦੀ ਦਰਗਾਹ ਵਿਚ ਜਾ ਕੇ ਬਖਸ਼ ਦਰ ਪ੍ਰਾਪਤ ਕੀਤਾ। ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ- *'ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ॥'*[੫] ਆਦਿ ਸਾਖੀਆਂ ਅਨੁਸਾਰ ਨਿਰੰਕਾਰ ਨੇ ਗੁਰੂ ਜੀ ਨੂੰ ਕਿਹਾ- *'ਜੋ ਮੇਰਾ ਨਾਉ ਸੋ ਤੇਰਾ ਨਾਉ॥ ਮੇਰਾ*

*ਨਾਉ ਸਤਿਗੁਰ ਪੁਰਖੁ ਹੈ ਤੇਰਾ ਨਾਉ ਜਗਤ ਗੁਰੂ ਕੀਤਾ॥ ਜਾਹਿ ਨਾਨਕ ਮੈ ਤੇਰਾ ਇਕੁ ਪੰਥੁ ਕੀਤਾ॥ ਕਲਿਜੁਗ ਬਿਖੈ ਮੇਰਾ ਨਾਉ ਸਚਾ ਪਾਤਿਸਾਹੁ ਤੇਰਾ ਨਾਉ ਗੁਰੂ ਪਾਤਿਸਾਹੁ॥ '*[੬] ਲੇਖਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ (ਪ੍ਰਕਾਸ਼) ਸਮੇਂ ਦੀ ਸਥਿਤੀ ਬਾਰੇ ਲਿਖਦਾ ਹੈ ਕਿ ਸਾਰੀ ਕੁਦਰਤ, ਬ੍ਰਹਮੰਡ ਤੇ ਦੇਵਲੋਕ ਵਿਚ ਹਰਕਤ ਪੈਦਾ ਹੋ ਗਈ। ਤੇਤੀ ਕ੍ਰੋੜ ਦੇਵੀ-ਦੇਵਤਿਆਂ, ਚਉਰਾਸੀ ਸਿੱਧਾਂ, ਬਵੰਜਾ ਬੀਰ, ਚਉਸਠ ਜੋਗੀਆਂ ਤੇ ਛੇ ਜਤੀਆਂ ਆਦਿ ਨੇ ਨਮਸ਼ਕਾਰ ਕੀਤੀ।- *'ਅਨਹਦ ਸਬਦੁ ਪਰਮੇਸੁਰ ਕੇ ਦਰਬਾਰ ਬਾਜਾ॥ ਤੇਤੀਸ ਕਰੋੜੀ ਦੇਵਤਿਆ ਨਮਸਕਾਰ ਕੀਆ॥ ਚਉਰਾਸੀਹ ਸਿਧੋ ਨਮਸਕਾਰੁ ਕੀਆ॥ ਨਵਾ ਨਾਥਾ ਨਮਸਕਾਰ ਕੀਆ॥ ਬਵਜਹ ਬੀਰ ਚਉਸਠਿ ਜੋਗਨੀ ਛਿਆ ਜਤੀਆ ਆਇ ਕਰ ਨਮਸਕਾਰੁ ਕੀਆ॥ ਜੋ ਵਡਾ ਭਗਤੁ ਨਿਸਤਾਰਣ ਕਉ ਆਇਆ ਹੈ॥ '*[੭] ਇਸ ਤੋਂ ਇਲਾਵਾ ਪਾਂਧੇ, ਮੁਲਾਂ, ਪੰਡਿਤਾਂ ਤੇ ਵੈਦਾਂ ਨਾਲ ਬੌਧਿਕ ਅਨੁਭਵੀ ਸੰਬਾਦ ਕਰਾ ਕੇ ਗੁਰੂ ਸਾਹਿਬ ਦੇ ਸਰਬ-ਕਲਾ ਚਰਿੱਤਰ ਨੂੰ ਜਾਗ੍ਰਿਤ ਕੀਤਾ ਹੈ।

**ਗ੍ਰਿਹਸਥ ਧਰਮ ਦੀ ਉੱਚਤਾ :-** ਸਾਖੀਕਾਰ ਲਿਖਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੀ ਦਰਗਾਹ ਵਿਚ ਗਏ ਤਾਂ ਉਨ੍ਹਾਂ ਨੂੰ ਜੋ ਉਪਦੇਸ਼ ਹੋਏ- *'ਜੋ ਤੇਰੇ ਸਾਥਿ ਆਵਹਿਗੇ ਸੋ ਸਭ ਮੁਕਤਿ ਕਰੀਗਾ॥ ਉਨਹਾ ਕਉ ਭਗਤ ਦ੍ਰਿੜਾਵਣੀ॥ ਧਰਮ ਦ੍ਰਿੜਾਵਣਾ॥ ਗ੍ਰਿਹਸਤ ਵਿਚਿ ਬੈਰਾਗੀ ਕਰਣੇ॥ ਉਦਾਸੀ ਕਰਣੇ ਨਾਹੀ॥ ਮੇਰੇ ਮਾਰਗ ਕੀ ਏਹਾ ਹੀ ਨੀਸਾਨੀ ਹੈ॥ ਪਰਮੇਸਰ ਜਪਾਵਣਾ॥ ਪਰਮੇਸਰ ਕਾ ਸਿਮਰਨੁ ਨਾਮੁ ਦਾਨੁ ਇਸਨਾਨੁ ਦਇਆ ਧਰਮ ਮਹਿ ਰਹਣਾ॥ ਸੰਜਮ ਰਖਣੇ॥ ਘਾਲਿ ਕਮਾਇ ਖਾਣਾ॥... '*[੮] ਇਸ ਤਰ੍ਹਾਂ ਲੇਖਕ ਨੇ ਗੁਰੂ ਸਾਹਿਬ ਦੇ ਗ੍ਰਿਹਸਥ ਧਰਮ ਪ੍ਰਤੀ ਦਿੱਤੇ ਉਪਦੇਸ਼ਾਂ ਨੂੰ ਰੂਪਮਾਨ ਕੀਤਾ ਹੈ।

**ਸੱਚਾ ਕਿਰਤੀ :-** 'ਆਦਿ ਸਾਖੀਆਂ' ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਮੱਝਾਂ ਚਾਰੀਆਂ, ਮੋਦੀਖਾਨੇ ਦੀ ਨੌਕਰੀ (ਕਿਰਤ) ਕੀਤੀ ਅਤੇ ਫਿਰ ਕਰਤਾਰਪੁਰ ਨਗਰ ਦੀ ਸਥਾਪਨਾ ਕਰ ਕੇ ਖੇਤੀ ਕੀਤੀ। ਗੁਰੂ ਸਾਹਿਬ ਨੇ ਜਿੱਥੇ ਆਪ ਕਿਰਤ ਕੀਤੀ, ਉੱਥੇ ਆਪਣੀ ਸ਼ਰਣ ਵਿਚ ਆਉਣ ਵਾਲੇ ਸਿੱਖਾਂ ਨੂੰ ਵੀ ਸੱਚੀ ਕਿਰਤ ਕਰਨ ਦਾ ਉਪਦੇਸ਼ ਦਿੱਤਾ। ਸਾਖੀਆਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਦੇ ਸਿੱਖਾਂ ਦਾ ਕਰਨੀ ਕਰਤੱਵ ਦੇਖ ਕੇ ਬਹੁਤ ਸਾਰੇ ਪ੍ਰਾਣੀ ਸਿੱਖ ਬਣੇ। ਜਿਵੇਂ:- ਭਾਈ ਭਗੀਰਥ ਜੀ ਨੂੰ ਵੇਖ ਕੇ ਭਾਈ ਮਨਸੁਖ (ਬਾਣੀਆਂ, ਜੋ ਕਿ ਇੱਕ ਵਿਉਪਾਰੀ ਸੀ) ਗੁਰੂ ਸਾਹਿਬ ਦਾ ਅਨਿਨ ਸਿੱਖ ਬਣਿਆ। ਇਸ ਸਿੱਖ ਦੀ ਕਰਨੀ (ਵਿਵਹਾਰਿਕ ਜੀਵਨ) ਵੇਖ ਕੇ ਸਿੰਗਲਾਦੀਪ ਦਾ ਰਾਜਾ ਤੇ ਪਰਜਾ ਗੁਰੂ ਸਾਹਿਬ ਦੀ ਸ਼ਰਧਾਲੂ ਬਣੀ। ਸੱਜਣ ਠੱਗ ਜੋ ਕਿ ਧਰਮ ਦੇ ਨਾਂ 'ਤੇ ਗ਼ਲਤ ਤਰੀਕੇ ਨਾਲ ਕਮਾਈ ਕਰ ਰਿਹਾ ਸੀ, ਗੁਰੂ ਸਾਹਿਬ ਨੇ ਸਿੱਧੇ ਰਸਤੇ ਪਾਇਆ। ਗੁਰੂ ਜੀ ਨੇ ਸੱਚੀ ਕਿਰਤ ਦੀ ਕਦਰ ਕਰਦਿਆਂ ਮਲਿਕ ਭਾਗੋ ਦਾ

ਬ੍ਰਹਮ ਭੋਜ ਛੱਡ ਕੇ ਭਾਈ ਲਾਲੋ ਦੁਆਰਾ ਸੱਚੀ ਕਿਰਤ-ਕਮਾਈ ਦਾ ਤਿਆਰ ਕੀਤਾ ਭੋਜਨ ਛਕ ਕੇ ਸੱਚੀ ਕਿਰਤ ਕਰਨ ਦੇ ਸੰਕਲਪ ਨੂੰ ਦ੍ਰਿੜ੍ਹ ਕਰਵਾਇਆ।

**ਨਵੇਂ ਪੰਥ ਦੇ ਰਚੈਤਾ :-** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮੇਸਰ ਦੀ ਆਗਿਆ ਨਾਲ ਨਵੇਂ ਪੰਥ/ਨਿਰਮਲ ਪੰਥ ਦੀ ਸਥਾਪਨਾ ਕੀਤੀ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ- *'ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ'*[੯] ਆਦਿ ਸਾਖੀਆਂ ਵਿਚ ਜ਼ਿਕਰ ਮਿਲਦਾ ਹੈ ਕਿ ਗੁਰੂ ਸਾਹਿਬ ਨੂੰ ਨਿਰੰਕਾਰ ਨੇ ਹੁਕਮ ਕੀਤਾ- *'ਨਿਰੰਕਾਰ ਕੀ ਆਗਿਆ ਆਈ ਨਾਨਕ ਤੁਧ ਨੋ ਮੇਰਾ ਕਰਮੁ ਖੁਸੀ ਹੈ ਤੁਧੁ ਜਿ ਮੇਰੇ ਲਈ ਕਰਮ ਕੀਤੇ ਸੇ ਮੈ ਸਭਾ ਥਾਇ ਪਾਏ॥ ਮੈ ਤੇਰੀ ਸੇਵਾ ਥਾਇ ਪਾਈ॥...ਜਾਹਿ ਨਾਨਕ ਮੈ ਤੇਰਾ ਇਕੁ ਪੰਥੁ ਕੀਤਾ॥'*[੧੦] ਇਸ ਤਰ੍ਹਾਂ ਗੁਰੂ ਸਾਹਿਬ ਨੇ ਨਿਰੰਕਾਰ ਦਾ ਹੁਕਮ ਪਾ ਕੇ ਨਵਾਂ ਪੰਥ ਰਚਿਆ।

**ਪਉਣ ਆਹਾਰੀ / ਸੰਤੋਖੀ :-**

ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰੀ ਜੀਵ ਨੂੰ ਜੀਵਨ ਦੇ ਅਸਲ ਮੰਤਵ ਦੇ ਅਰਥ ਸਮਝਾਉਣਾ ਚਾਹੁੰਦੇ ਸਨ। ਜੀਵਨ ਦਾ ਮੰਤਵ ਕੇਵਲ ਖਾਣਾ-ਪੀਣਾ ਤੇ ਦੁਨਿਆਵੀ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਭੱਜ-ਦੌੜ ਨਹੀਂ ਅਤੇ ਨਾ ਹੀ ਜੀਵਨ ਦਾ ਅਰਥ ਭੋਗ ਹੈ, ਬਲਕਿ ਜੀਵਨ ਦਾ ਅਸਲ ਅਰਥ ਨਾਮ ਦਾ ਸਮਝਣਾ ਤੇ ਨਾਮ ਨੂੰ ਹਿਰਦੇ ਵਿਚ ਵਸਾਉਣਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਭੋਜਨ ਪ੍ਰਤੀ ਕਹਿੰਦੇ ਹਨ, ਕਿ ਸਰੀਰ ਨੂੰ ਜ਼ਿੰਦਾ ਰੱਖਣ ਲਈ ਇਸ ਦੀ ਲੋੜ ਹੈ। ਲੋੜ ਤੋਂ ਵੱਧ ਖਾਣ ਨਾਲ ਇਹ ਸਰੀਰ ਵਿਚ ਕੁਸ਼ਟ (ਰੋਗ) ਪੈਦਾ ਕਰਦਾ ਹੈ- *'ਬਾਬਾ ਹੋਰੁ ਖਾਣਾ ਖੁਸੀ ਖੁਆਰੁ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥'*[੧੧] ਗੁਰੂ ਜੀ ਨੇ ਜਿੱਥੇ ਕਈ ਦਿਨਾਂ ਦੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਉਨ੍ਹਾਂ ਦੀ ਸਰੀਰਕ ਲੋੜ ਦੀ ਤ੍ਰਿਪਤੀ ਕੀਤੀ, ਉੱਥੇ ਮਲਿਕ ਭਾਗੋ ਦੇ ਛੱਤੀ ਪ੍ਰਕਾਰ ਦੇ ਭੋਜਨ ਨੂੰ ਛਕਣ ਤੋਂ ਇਨਕਾਰ ਕਰ ਕੇ ਗਰੀਬ ਸਿੱਖ ਭਾਈ ਲਾਲੋ ਜੀ ਦੀ ਰੁੱਖੀ-ਸੁੱਖੀ ਰੋਟੀ ਖਾਣੀ ਪ੍ਰਵਾਨ ਕੀਤੀ।

**ਢਾਡੀ/ਸੰਗੀਤਕਾਰ:-**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਕਈ ਥਾਂ ਆਪਣੇ-ਆਪ ਨੂੰ ਢਾਡੀ/ਸ਼ਾਇਰ ਕਿਹਾ ਹੈ- *ਹਉ ਢਾਢੀ ਵੇਕਾਰੁ ਕਾਰੈ ਲਾਇਆ॥* ਅਤੇ*ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥*[੧੨] ਲੇਖਕ ਨੇ ਇਸ ਰਚਨਾ ਵਿਚ ਵੀ ਗੁਰੂ ਸਾਹਿਬ ਨੂੰ ਇੱਕ ਢਾਢੀ ਜਾਂ ਸੰਗੀਤਕਾਰ ਦੇ ਰੂਪ ਵਿਚ ਪੇਸ਼ ਕੀਤਾ ਹੈ, ਕਿ ਗੁਰੂ ਜੀ ਜਿੱਥੇ ਵੀ ਜਾਂਦੇ, ਉਹ ਬਾਣੀ ਤੇ ਸੰਗੀਤ ਦੀ ਟੇਕ ਨਾਲ ਪਾਪੀ ਤੋਂ ਪਾਪੀ ਮਨੁੱਖ ਦਾ ਹਿਰਦਾ ਸ਼ੁੱਧ ਕਰ ਦਿੰਦੇ ਸਨ।

*ਬਾਕੀ ਸਫ਼ਾ 75 'ਤੇ*

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਅਤੇ ਵਿਚਾਰਧਾਰਾ (ਭਾਈ ਗੁਰਦਾਸ ਜੀ ਦੀ ਦ੍ਰਿਸ਼ਟੀ 'ਚ)

*-ਸ. ਨਵਜੋਤ ਸਿੰਘ**

ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਗੁਰ-ਇਤਿਹਾਸ ਅਤੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਦੇ ਪੱਖ ਤੋਂ ਸਿੱਖ ਜਗਤ ਵਿਚ ਵਿਸ਼ੇਸ਼ ਮਹੱਤਵ ਰੱਖਦੀਆਂ ਹਨ। ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਸਨ। ਭਾਈ ਸਾਹਿਬ ਸਿੱਖ ਧਰਮ ਦੇ ਮਹਾਨ ਵਿਦਵਾਨ, ਫ਼ਿਲਾਸਫ਼ਰ, ਕਵੀ ਅਤੇ ਪ੍ਰਚਾਰਕ ਹੋਏ ਹਨ, ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਸਿੱਖੀ ਦੇ ਪ੍ਰਚਾਰ-ਪਾਸਾਰ ਹਿੱਤ ਬਤੀਤ ਕੀਤਾ। ਗੁਰਸਿੱਖੀ ਜੀਵਨ ਵਾਲੇ ਪਰਵਾਰ ਵਿਚ ਜੰਮ-ਪਲ ਹੋਣ ਕਰਕੇ ਉਨ੍ਹਾਂ ਵਿਚ ਸਿੱਖੀ ਪ੍ਰਤੀ ਅਥਾਹ ਪ੍ਰੇਮ, ਸ਼ਰਧਾ ਅਤੇ ਗੁਰ-ਇਤਿਹਾਸ ਬਾਰੇ ਭਰਪੂਰ ਜਾਣਕਾਰੀ ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਬਾਖੂਬੀ ਝਲਕਦੀ ਹੈ। ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੀ ਸੰਪਾਦਨਾ ਕਰਵਾਈ ਤਾਂ ਬਾਣੀ ਲਿਖਣ ਦੀ ਸੇਵਾ ਭਾਈ ਗੁਰਦਾਸ ਜੀ ਨੇ ਨਿਭਾਈ।

**ਆਗਮਨ ਤੋਂ ਪਹਿਲਾਂ ਦੀਆਂ ਪ੍ਰਸਥਿਤੀਆਂ:**

ਭਾਈ ਗੁਰਦਾਸ ਜੀ ਨੇ ਆਪਣੀਆਂ ਰਚਨਾਵਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਬਿਆਨ ਕਰਨ ਤੋਂ ਪਹਿਲਾਂ ਉਸ ਸਮੇਂ ਦੇ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਤਿੰਨਾਂ ਪੱਖਾਂ ਵਿਚ ਆਈਆਂ ਵੱਡੀਆਂ ਗਿਰਾਵਟਾਂ ਦਾ ਵਿਸਥਾਰ-ਪੂਰਵਕ ਬੋਧ ਕਰਵਾਇਆ। ਇਸ ਧਰਤੀ ਉੱਪਰ ਉਸ ਸਮੇਂ ਅਨਿਆਂ, ਅੰਧਕਾਰ, ਲੁੱਟ-ਖਸੁੱਟ, ਰਾਜਸੀ ਤਾਨਾਸ਼ਾਹੀ, ਸਮਾਜਿਕ ਧੜੇਬੰਦੀ, ਇਖ਼ਲਾਕੀ ਗਿਰਾਵਟ ਅਤੇ ਊਚ-ਨੀਚ ਦਾ ਭੇਦ-ਭਾਵ ਆਦਿ ਸਿਖਰ ਉੱਪਰ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਜਗਤ ਵਿਚ ਗਿਲਾਨੀ ਫੈਲੀ ਹੋਈ ਸੀ। ਉਸ ਸਮੇਂ ਪਰਮਾਤਮਾ ਦਾ ਸੱਚਾ ਰਸਤਾ ਦਿਖਾਉਣ ਵਾਲਾ ਕੋਈ ਯੁੱਗ-ਪੁਰਸ਼ ਨਜ਼ਰ ਨਹੀਂ ਆ ਰਿਹਾ ਸੀ:

*ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ। (ਵਾਰ ੧:੨੨)*

ਐਸੀ ਤਰਸਯੋਗ ਹਾਲਤ ਵਿਚ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਦਾ ਵੱਡਾ ਕਾਰਨ ਦੁੱਖਾਂ ਵਿਚ ਰੋਂਦੀ-ਕੁਰਲਾਉਂਦੀ ਲੋਕਾਈ ਦੀ ਪੁਕਾਰ ਨੂੰ ਬਿਆਨਿਆ ਹੈ। ਲੋਕਾਈ ਦੀ ਪੁਕਾਰ ਸਦਕਾ ਅਕਾਲ ਪੁਰਖ ਵੱਲੋਂ ਧਰਤ 'ਤੇ ਪਸਰੀ ਕੂੜ ਦੀ ਅੱਗ ਵਿਚ ਸੜਦੀ ਲੋਕਾਈ ਦੇ ਹਿਰਦੇ ਵਿਚ ਠੰਡ ਵਰਤਾਉਣ ਲਈ

**ਵਿਦਿਆਰਥੀ, ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ ਰਿਲੀਜੀਅਸ ਸਟੱਡੀਜ਼, ਨਿਸ਼ਾਨ-ਏ-ਸਿੱਖੀ (ਖਡੂਰ ਸਾਹਿਬ) ਮੋ. +੯੧੯੪੩੭੯੨੩੨੬੯*

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਵਿਚ ਪਠਾਇਆ (ਭੇਜਿਆ) ਗਿਆ:

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗਿ ਮਾਹਿ ਪਠਾਇਆ।*

*(ਵਾਰ ੧:੨੩)*

ਐਸੀ ਤਰਸਯੋਗ ਹਾਲਤ ਵਿਚ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਇੱਕ ਵੱਡੇ ਇਨਕਲਾਬ ਦੇ ਰੂਪ ਵਿਚ ਵਖਿਆਨਿਆ ਹੈ। ਇਸ ਦੇ ਫਲਸਰੂਪ ਸੰਸਾਰ ਵਿਚ ਅਗਿਆਨਤਾ ਦਾ ਹਨੇਰਾ ਦੂਰ ਹੋਇਆ ਅਤੇ ਸੱਚ, ਨਿਆਂ ਤੇ ਸਾਂਝੀਵਾਲਤਾ ਆਦਿ ਸ੍ਰੇਸ਼ਟ ਗੁਣਾਂ ਦਾ ਪ੍ਰਕਾਸ਼ ਹੋਇਆ।

**ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ:**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਪ੍ਰਗਟਾਉਣ ਲਈ ਭਾਈ ਗੁਰਦਾਸ ਜੀ ਨੇ ਵੱਖ-ਵੱਖ ਬਿੰਬਾਂ ਅਤੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਭਾਈ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇੱਕ ਦਿਗ-ਵਿਜੇਤਾ ਦੇ ਰੂਪ ਵਿਚ ਬਿਆਨਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਐਸੀ ਸ਼ਖ਼ਸੀਅਤ ਨੂੰ ਭਾਈ ਜੀ ਨੇ ਇੱਕ ਉੱਤਮ ਗਿਆਨੀ ਦੇ ਰੂਪ ਵਿਚ ਵਖਿਆਨਿਆ ਹੈ। ਗੁਰੂ ਜੀ ਦੇ ਐਸੇ ਗਿਆਨ ਦੇ ਸਾਹਵੇਂ ਸਿੱਧ-ਨਾਥ ਅਤੇ ਵੱਡੇ-ਵੱਡੇ ਨਵਾਬ ਵੀ ਝੁਕ ਕੇ ਨਮਸਕਾਰਾਂ ਕਰਦੇ ਹਨ:

*ਸਿਧ ਨਾਥ ਅਵਤਾਰ ਸਭ ਗੋਸਟਿ ਕਰਿ ਕਰਿ ਕੰਨ ਫੜਾਇਆ।*
*ਬਾਬਰ ਕੇ ਬਾਬੇ ਮਿਲੇ ਨਿਵਿ ਨਿਵਿ ਸਭ ਨਬਾਬੁ ਨਿਵਾਇਆ।*

*(ਵਾਰ ੨੬:੨੧)*

ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਿੱਧਾਂ ਵਿਚਕਾਰ ਹੋਈ ਗੋਸਟਿ ਦਾ ਨਿਸ਼ਕਰਸ਼ ਪੇਸ਼ ਕਰਦਿਆਂ ਫੁਰਮਾਇਆ ਹੈ ਕਿ ਸਿੱਧ ਗੁਰੂ ਜੀ ਦੇ ਸ੍ਰੇਸ਼ਟ ਗਿਆਨ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਅੰਤ ਉਨ੍ਹਾਂ ਨੇ ਵੀ ਗੁਰੂ ਜੀ ਦੀ ਉਸਤਤਿ ਵਿਚ ਸ਼ੁਭ ਬਚਨ ਉਚਾਰੇ :

*ਸਿਧਿ ਬੋਲਨਿ ਸੁਭਿ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ। (ਵਾਰ ੧:੪੪)*

ਸ੍ਰੀ ਗੁਰੂ ਨਾਨਕ ਦੇਵ ਜੀ ਲਈ ਭਾਈ ਗੁਰਦਾਸ ਜੀ ਨੇ ਅਲੰਕਾਰ ਵਜੋਂ ਵੱਖ-ਵੱਖ ਉਦਾਹਰਨਾਂ ਪੇਸ਼ ਕੀਤੀਆਂ ਹਨ, ਜਿਵੇਂ— ਸੂਰਜ ਚੜ੍ਹਣ 'ਤੇ ਤਾਰੇ ਛਿਪ ਜਾਂਦੇ ਹਨ ਅਤੇ ਹਨੇਰਾ ਦੂਰ ਹੋ ਜਾਂਦਾ ਹੈ, ਜੰਗਲ ਵਿਚ ਸ਼ੇਰ ਦੇ ਗੱਜਣ 'ਤੇ ਹਿਰਨਾਂ ਦੀਆਂ ਡਾਰਾਂ ਭੱਜ ਉੱਠਦੀਆਂ ਨੇ, ਉਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਵਿਚ ਪ੍ਰਗਟ ਹੋਣ ਨਾਲ ਇਸ ਸੰਸਾਰ ਵਿਚ ਪਸਰੀ ਕੂੜ ਦੀ ਧੁੰਧ ਮਿਟ ਗਈ ਅਤੇ ਸੱਚ, ਨਿਆਂ ਤੇ ਸਾਂਝੀਵਾਲਤਾ ਦਾ ਪ੍ਰਕਾਸ਼ ਜਗ ਵਿਚ ਛਾ ਗਿਆ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*
*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ। (ਵਾਰ ੧:੨੭)*

ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਗੁਰਮੁਖ, ਬਾਬਾ, ਅਕਾਲ ਰੂਪ, ਵਡਾ ਪੁਰਖ, ਜਾਹਰ ਪੀਰ ਆਦਿ ਸ਼ਬਦ ਵਰਤੇ, ਪ੍ਰੰਤੂ ਮੂਲ ਉਪਾਧੀ ਗੁਰੂ, ਗੁਰਦੇਵ, ਸਤਿਗੁਰੂ ਹੀ ਰੱਖੀ, ਜੋ ਕਿ ਅਗਿਆਨ ਹਨੇਰ ਦੇ ਪ੍ਰਸੰਗ ਵਿਚ ਪ੍ਰਕਾਸ਼ ਰੂਪ ਗਿਆਨ ਜੋਤ ਹੈ, ਇਹ ਹਨੇਰੇ ਤੋਂ ਪ੍ਰਕਾਸ਼ ਵੱਲ ਲੈ ਕੇ ਜਾਣ ਦੇ ਅਰਥਾਂ ਦੀ ਲਖਾਇਕ ਹੈ। ਇਹ ਸ਼ਬਦ ਪਹਿਲੀ ਵਾਰ ਦੇ ਮੰਗਲਾਚਰਨ ਵਾਲੀ ਪਉੜੀ ਵਿਚ ਵੀ ਵਰਤਿਆ ਗਿਆ ਹੈ :

*ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰੁ ਸੁਣਾਇਆ।* *(ਵਾਰ ੧:੧)*

**ਗੁਰੂ ਜੀ ਦਾ ਪ੍ਰਯੋਜਨ :**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਆਗਮਨ ਦਾ ਪ੍ਰਯੋਜਨ ਸਪੱਸ਼ਟ ਕਰਦਿਆਂ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੁਆਰਾ ਮਹਾਨ ਬਖ਼ਸ਼ਿਸ਼ਾਂ ਦੇ ਪਾਤਰ ਬਣ ਕੇ, ਅਕਾਲ ਪੁਰਖ ਦੇ ਹੁਕਮ ਵਿਚ ਹੀ ਸੰਸਾਰ ਵਿਚ ਆਏ ਸਨ। ਆਪ ਜੀ ਦਾ ਮੁੱਖ ਪ੍ਰਯੋਜਨ ਭੁੱਲੀ ਲੋਕਾਈ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਸੱਚੇ ਮਾਰਗ ਨੂੰ ਦ੍ਰਿੜ੍ਹ ਕਰਵਾਉਣਾ ਸੀ। *'ਕਲਿ ਤਾਰਣਿ ਗੁਰ ਨਾਨਕ ਆਇਆ'* ਇਸ ਮਨੋਰਥ ਦੀ ਪੂਰਤੀ ਹਿੱਤ ਹੀ ਨਿਰਮਲ ਪੰਥ ਚਲਾਇਆ ਗਿਆ :

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*

*(ਵਾਰ ੧:੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਿਆਲਤਾ ਭਰਪੂਰ ਹਿਰਦੇ ਨੇ ਜਦ ਸੰਸਾਰ ਵਿਚ ਪਸਰੇ ਦੁਰਾਚਾਰ ਨੂੰ ਧਿਆਨ ਲਗਾ ਕੇ ਤੱਕਿਆ ਤਾਂ ਉਨ੍ਹਾਂ ਨੂੰ ਸਾਰੀ ਸ੍ਰਿਸ਼ਟੀ ਪਾਪਾਂ ਵਿਚ ਸੜਦੀ ਹੋਈ ਨਜ਼ਰ ਆਈ। ਸੱਚੇ ਗੁਰੂ ਦੀ ਅਣਹੋਂਦ ਵਿਚ ਹਨੇਰ-ਗਰਦੀ ਕਰਕੇ ਲੋਕ ਤ੍ਰਾਹ-ਤ੍ਰਾਹ ਕਰ ਰਹੇ ਸਨ। ਇਸ ਪਾਪਾਂ ਵਿਚ ਤਪਦੀ ਲੋਕਾਈ ਦੇ ਹਿਰਦੇ ਵਿਚ ਠੰਡ ਵਰਤਾਉਣ ਲਈ ਗੁਰੂ ਜੀ ਨੇ ਉਦਾਸੀਆਂ ਦੀ ਅਰੰਭਤਾ ਕੀਤੀ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ ॥* *(ਵਾਰ ੧:੨੪)*

**ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ:**

ਇਸ ਪ੍ਰਿਥਵੀ 'ਤੇ ਜਦੋਂ ਵੀ ਧਰਮ ਅਤੇ ਸਮਾਜਿਕ ਢਾਂਚੇ ਵਿਚ ਗਿਰਾਵਟ ਆਈ, ਉਦੋਂ ਹੀ ਕਿਸੇ ਨਾ ਕਿਸੇ ਤਰ੍ਹਾਂ ਇਨਕਲਾਬ ਆਉਂਦੇ ਰਹੇ। ਇਹ ਪਰਿਵਰਤਨ ਕਿਸੇ ਇੱਕ ਪੱਖ ਜਾਂ ਸੀਮਿਤ ਖੇਤਰ ਨਾਲ ਸੰਬੰਧਿਤ ਰਹਿੰਦਾ ਸੀ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਅਜਿਹੇ ਮਹਾਨ ਕ੍ਰਾਂਤੀਕਾਰੀ ਧਾਰਮਿਕ ਆਗੂ ਸਨ, ਜਿਨ੍ਹਾਂ ਦੀ ਵਿਚਾਰਧਾਰਾ ਵਿਸ਼ੇ ਦੇ ਪੱਖ ਤੋਂ ਵਿਸ਼ਾਲ ਅਤੇ ਵਿਸ਼ਵ-ਵਿਆਪੀ ਖੇਤਰ ਵਾਲੀ ਸੀ।

ਉਨ੍ਹਾਂ ਨੇ ਅਧਿਆਤਮਿਕ ਤੋਂ ਇਲਾਵਾ ਸਮਾਜਿਕ, ਰਾਜਨੀਤੀ ਤੇ ਆਰਥਿਕ ਆਦਿਕ ਪੱਖਾਂ ਨੂੰ ਵੀ ਆਪਣੇ ਸੁਧਾਰਾਂ ਦੇ ਖੇਤਰ ਵਿਚ ਦਰਜ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਸਾਂਝੀਵਾਲਤਾ ਉੱਤੇ ਆਧਾਰਿਤ ਹੈ, ਇਹ ਕਿਸੇ ਖਾਸ ਸਮੂਹ ਜਾਂ ਕੌਮ ਲਈ ਹੀ ਨਹੀਂ, ਬਲਕਿ ਸਰਬ-ਸਾਂਝੀ ਹੈ। ਇਸ ਲਈ ਅਮੀਰ-ਗਰੀਬ, ਉੱਚੇ-ਨੀਵੇਂ ਦਾ ਭੇਦ-ਭਾਵ ਨਹੀਂ। ਜਦੋਂ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਹੋਰਨਾਂ ਇਤਿਹਾਸਿਕ ਸ੍ਰੋਤਾਂ ਵਿੱਚੋਂ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੀ ਅਰੰਭਤਾ ਸਮੇਂ ਪਹਿਲਾ ਉਪਦੇਸ *'ਨਾ ਕੋ ਹਿੰਦੂ ਨਾ ਕੋ ਮੁਸਲਮਾਨ'* ਦਿੱਤਾ। ਭਾਵ ਕਿ ਸਭ ਇੱਕ ਅਕਾਲ ਪੁਰਖ ਦੀ ਹੀ ਜੋਤ ਹਨ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧੁਰ ਕੀ ਬਾਣੀ ਵਿਚ *'ਸਭ ਮਹਿ ਜੋਤਿ ਜੋਤਿ ਹੈ ਸੋਇ'* ਭਾਵ ਸਭ ਉਸ ਇੱਕ ਅਕਾਲ ਪੁਰਖ ਦੀ ਹੀ ਜੋਤ ਹਨ, ਦੇ ਰੂਪ ਵਿਚ ਬਿਆਨ ਕੀਤਾ ਹੈ। ਉਸ ਸਮੇਂ ਦੇ ਲੋਕਾਂ ਵਿਚ ਰੱਬ ਪ੍ਰਤੀ ਵੀ ਬਹੁਤ ਸਾਰੀਆਂ ਦੁਬਿਧਾਵਾਂ ਸਨ ਜਿਨ੍ਹਾਂ ਨੂੰ ਦੂਰ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਈ ਵਿੱਚੋਂ ਅਨੇਕਤਾਵਾਦ ਦਾ ਭਰਮ ਮਿਟਾਇਆ ਅਤੇ ਇਕ ਪਰਮਾਤਮਾ ਦਾ ਉਪਦੇਸ਼ ਦਿੱਤਾ :

*ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।*
*(ਵਾਰ ੧:੨੩)*

ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ ਪਸਰੇ ਜਾਤੀ ਭੇਦ-ਭਾਵ ਦਾ ਖੰਡਨ ਕਰਦਿਆਂ ਸਮਾਨਤਾ ਦਾ ਉਪਦੇਸ਼ ਲੋਕਾਈ ਨੂੰ ਦ੍ਰਿੜ੍ਹ ਕਰਵਾਇਆ। ਲੋਕਾਂ ਵਿਚ ਰਾਜੇ ਅਤੇ ਰੰਕ (ਗਰੀਬ) ਨੂੰ ਇੱਕੋ ਦ੍ਰਿਸ਼ਟੀ ਵਿਚ ਦੇਖਣ ਦੀ ਬਿਰਤੀ ਉਜਾਗਰ ਕੀਤੀ ਅਤੇ ਨਿਮਰਤਾ ਵਰਗੇ ਸ੍ਰੇਸ਼ਟ ਗੁਣ ਦੇ ਧਾਰਨੀ ਬਣਾਇਆ:

*ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।*
*ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।* *(ਵਾਰ ੧:੨੩)*

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤਾ ਨਿਰਮਲ ਪੰਥ, ਪ੍ਰੇਮਾ-ਭਗਤੀ 'ਤੇ ਆਧਾਰਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਜਪੁ ਜੀ ਸਾਹਿਬ ਬਾਣੀ ਵਿਚ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੇ ਗੁਣਾਂ ਨੂੰ ਗਾਉਣ ਅਤੇ ਸੁਣਨ ਵੇਲੇ ਮਨ ਵਿਚ ਪਰਮਾਤਮਾ ਪ੍ਰਤੀ ਪ੍ਰੇਮ ਹੋਣਾ ਲਾਜ਼ਮੀ ਹੈ। *ਗਾਵੀਐ ਸੁਣੀਐ ਮਨਿ ਰਖੀਐ ਭਾਉ॥* ਭਾਈ ਗੁਰਦਾਸ ਜੀ ਦੇ ਅਨੁਸਾਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ ਦਾ ਉਪਦੇਸ਼ ਵੰਡਣ ਲਈ ਵੱਖ-ਵੱਖ ਤੀਰਥ ਅਸਥਾਨਾਂ 'ਤੇ ਗਏ, ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਖਿਆ ਕਿ ਲੋਕ ਵੱਡੀ ਗਿਣਤੀ ਵਿਚ ਧਾਰਮਿਕ ਕਰਮ ਕਰ ਰਹੇ ਸਨ, ਪ੍ਰੰਤੂ ਉਨ੍ਹਾਂ ਦੁਆਰਾ ਕੀਤੇ ਜਾ ਰਹੇ ਧਾਰਮਿਕ ਕਰਮ ਪ੍ਰੇਮ ਤੋਂ ਵਿਹੂਣੇ ਸਨ। ਗੁਰੂ ਜੀ ਨੇ ਉੱਥੇ ਲੋਕਾਂ ਨੂੰ ਪ੍ਰੇਮਾ-ਭਗਤੀ ਦਾ ਉਪਦੇਸ਼ ਦਿੱਤਾ ਅਤੇ

ਪ੍ਰੇਮ-ਵਿਹੂਣੇ ਕਰਮਾਂ ਨੂੰ ਵਿਅਰਥ ਦੱਸਿਆ:

*ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।*
*ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ ॥*

*(ਵਾਰ ੧:੨੫)*

ਗੁਰੂ ਜੀ ਨੇ ਸਮਝਾਇਆ ਕਿ ਕੇਵਲ ਭੇਖਾਂ ਨਾਲ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਆਪ ਜੀ ਨੇ ਪ੍ਰਭੂ-ਪ੍ਰਾਪਤੀ ਲਈ ਮਨ, ਬਚਨ ਅਤੇ ਕਰਮਾਂ ਤੋਂ ਇੱਕਸੁਰ ਹੋਣ ਦੀ ਪ੍ਰੇਰਨਾ ਦਿੱਤੀ ਹੈ। ਜਦੋਂ ਤਕ ਅਸੀਂ ਹਉਮੈਂ ਦਾ ਤਿਆਗ ਕਰ ਕੇ ਨਿਮਰਤਾ ਦੇ ਧਾਰਨੀ ਨਹੀਂ ਹੁੰਦੇ, ਉਦੋਂ ਤਕ ਸਾਡੀ ਘਾਲ ਸਫਲੀ ਨਹੀਂ ਹੋ ਸਕਦੀ। ਵਡਿਆਈਆਂ ਉਨ੍ਹਾਂ ਨੂੰ ਮਿਲਦੀਆਂ ਹਨ, ਜੋ ਨਿਵ ਕੇ ਭਾਵ ਨਿਮਰਤਾ ਵਿਚ ਜੀਵਨ ਬਤੀਤ ਕਰਦੇ ਹਨ:

*ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ।*
*ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ।*
*ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥* *(ਵਾਰ ੧:੨੫)*

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਵੱਖ-ਵੱਖ ਇਤਿਹਾਸਿਕ ਘਟਨਾਵਾਂ ਨੂੰ ਬਹੁਤ ਸੁਚੱਜੇ ਅਤੇ ਭਾਵਪੂਰਤ ਢੰਗ ਨਾਲ ਬਿਆਨਿਆ ਹੈ। ਹਰੇਕ ਘਟਨਾ ਵਿਚ ਗੁਰੂ ਜੀ ਦੇ ਰਹੱਸਮਈ ਅਤੇ ਗੁੰਝਲਦਾਰ ਸਿਧਾਂਤ ਨੂੰ ਬਹੁਤ ਸਧਾਰਨ ਅਤੇ ਸੌਖੇ ਸਰਲ ਸ਼ਬਦਾਂ ਵਿਚ ਪੇਸ਼ ਕੀਤਾ ਹੈ। ਭਾਈ ਜੀ ਅਨੁਸਾਰ ਗੁਰੂ ਜੀ ਜਦ ਮੱਕੇ ਗਏ ਤਾਂ ਉੱਥੇ ਮੁੱਲਾਂ ਅਤੇ ਹਾਜ਼ੀਆਂ ਨੇ ਇਕੱਠੇ ਹੋ ਕੇ ਪ੍ਰਸ਼ਨ ਪੁੱਛਿਆ ਕਿ ਆਪ ਦੱਸੋ ਇਸ ਸੰਸਾਰ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ? ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਪ੍ਰਸ਼ਨ ਦੇ ਜਵਾਬ ਵਿਚ ਵੱਡੇ-ਛੋਟੇ ਜਾਂ ਚੰਗੇ-ਮਾੜੇ ਦਾ ਆਧਾਰ ਕਿਸੇ ਖਾਸ ਧਰਮ ਜਾਂ ਕੌਮ ਨੂੰ ਨਹੀਂ, ਸਗੋਂ ਮਨੁੱਖ ਦੇ ਕਰਮਾਂ ਨੂੰ ਦੱਸਿਆ। ਸ਼ੁਭ ਕਰਮਾਂ ਤੋਂ ਵਿਹੂਣੇ ਮਨੁੱਖ (ਭਾਵੇਂ ਉਹ ਹਿੰਦੂ ਹਨ ਜਾਂ ਮੁਸਲਮਾਨ) ਪ੍ਰਭੂ ਦੀ ਦਰਗਾਹ ਵਿਚ ਰੋਂਦੇ ਹੀ ਹਨ:

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ।*
*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*
*ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।* *(ਵਾਰ ੧:੩੩)*

ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੀ ਸ੍ਰਿਸ਼ਟੀ ਉੱਪਰ ਫਤਿਹ ਪ੍ਰਾਪਤ ਕੀਤੀ ਅਤੇ ਨੌਵਾਂ ਖੰਡਾਂ ਵਿਚ ਸਤਿਨਾਮ ਦਾ ਡੰਕਾ ਵਜਾ ਦਿੱਤਾ ਅਤੇ ਧਰਤੀ ਉੱਪਰ ਸਾਰੇ ਜਗਤ ਨੂੰ ਜਿੱਤ ਲਿਆ। ਦੇਵ, ਦਾਨਵ, ਰਾਖਸ਼, ਦੈਂਤ,

ਆਦਿ ਬਿਰਤੀਆਂ ਦੇ ਮਾਲਕ ਸਭ ਗੁਰੂ ਜੀ ਦੀ ਰੂਹਾਨੀਅਤ ਦੇ ਸਾਹਵੇਂ ਝੁਕ ਗਏ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਕਿ ਕਲਯੁੱਗ ਨੂੰ ਤਾਰਨ ਆਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਆਗਮਨ ਸਦਕਾ ਜਗਤ ਵਿਚ ਅਨੰਦ ਪਸਰ ਗਿਆ। ਗੁਰੂ ਜੀ ਦੇ ਸਾਹਵੇਂ ਭਾਵੇਂ ਕੋਈ ਹਿੰਦੂ ਹੈ ਜਾਂ ਮੁਸਲਮਾਨ ਸਭਨਾਂ ਨੇ ਗੁਰੂ ਜੀ ਅੱਗੇ ਸੀਸ ਨਿਵਾ ਦਿੱਤਾ:

*ਜੀਤੇ ਨਵ ਖੰਡ ਮੇਦਨੀ ਸਤਿ ਨਾਮੁ ਦਾ ਚੱਕ੍ਰ ਫਿਰਾਇਆ।*
*ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ।. . .*
*ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।*
*ਹਿੰਦੂ ਮੁਸਲਮਾਨਿ ਨਿਵਾਇਆ।* *(ਵਾਰ ੧:੩੭)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿਚ ਫ਼ੈਲੀ ਵੈਰ-ਵਿਰੋਧ, ਭੇਦਭਾਵ ਅਤੇ ਨਫ਼ਰਤ ਆਦਿ ਦੀ ਭਾਵਨਾ ਨੂੰ ਖਤਮ ਕਰ ਕੇ ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ। ਸਮੁੱਚੇ ਧਰਮਾਂ ਜਾਂ ਫਿਰਕਿਆਂ ਵਿਚ ਪਰਮ-ਸੱਚ ਦਾ ਗਿਆਨ ਵੰਡ ਕੇ ਸਭ ਨੂੰ ਪਿਆਰ ਦੇ ਧਾਗੇ ਵਿਚ ਪਰੋਇਆ। ਉਨ੍ਹਾਂ ਨੇ ਧਰਮ ਦੇ ਕੱਟੜ ਅਨੁਯਾਈਆਂ ਦੁਆਰਾ ਸੰਸਾਰ ਨੂੰ ਇੱਕਰੂਪਤਾ ਵਿਚ ਬਦਲਣ ਦੀ ਭਾਵਨਾ ਦਾ ਖੰਡਨ ਕਰਦਿਆਂ ਇਕਸਾਰਤਾ ਦਾ ਉਪਦੇਸ਼ ਦਿੱਤਾ। ਭਾਈ ਗੁਰਦਾਸ ਜੀ ਅਨੁਸਾਰ ਕਲਯੁੱਗ ਵਿਚ ਧਰਮ ਕਿਣਕੇ-ਕਿਣਕੇ ਹੋ ਕੇ ਖ਼ਤਮ ਹੁੰਦਾ ਜਾ ਰਿਹਾ ਸੀ,ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੇ ਮੁੜ ਸੁਰਜੀਤ ਕੀਤਾ:

*ਕਲਿਜੁਗ ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ।*
*ਮਾਣੁ ਨਿਮਾਣੈ ਸਤਿਗੁਰੂ ਸਾਧਸੰਗਤਿ ਪਰਗਟ ਪਰਬੀਣਾ।*
*ਗੁਰਮੁਖ ਧਰਮ ਸਪੂਰਣੁ ਰੀਣਾ ॥* *(ਵਾਰ ੨੩:੧੮)*

ਇਸ ਤਰ੍ਹਾਂ ਗੁਰੂ ਜੀ ਨੇ ਸਮੁੱਚੀ ਲੋਕਾਈ ਪ੍ਰਤੀ ਸੰਸਾਰਕ ਜ਼ਿੰਮੇਵਾਰੀਆਂ ਨੂੰ ਨਿਭਾਉਂਦਿਆਂ ਹੋਇਆ ਅੰਜਨ ਵਿਚ ਨਿਰੰਜਨ ਰਹਿਣ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਅਤੇ ਧਰਮ ਵਿੱਚੋਂ ਅਲੋਪ ਹੋ ਚੁੱਕੇ ਇਖ਼ਲਾਕੀ ਗੁਣਾਂ ਨੂੰ ਗੁਰੂ ਜੀ ਨੇ ਉਜਾਗਰ ਕਰ ਕੇ, ਗਿਲਾਨੀ ਦੀ ਜ਼ੰਜੀਰ ਵਿੱਚੋਂ ਲੋਕਾਂ ਨੂੰ ਕੱਢ ਕੇ ਨਿਰਮਲ ਪੰਥ ਦੀ ਸਥਾਪਨਾ ਕੀਤੀ।

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*
*(ਵਾਰ ੧:੪੫)* ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਮਹਿਮਾ ਪ੍ਰਕਾਸ਼ (ਕਵਿਤਾ ਤੇ ਵਾਰਤਕ) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ

*-ਡਾ. ਹਰਪ੍ਰੀਤ ਕੌਰ**

ਇਸ ਲੇਖ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਬਾਰੇ, 'ਮਹਿਮਾ ਪ੍ਰਕਾਸ਼' ਪਰੰਪਰਾ ਦੀਆਂ ਉਪਲਬਧ ਅਤੇ ਸੰਪਾਦਿਤ ਰਚਨਾਵਾਂ ਦੇ ਹਵਾਲੇ ਨਾਲ ਅਧਿਐਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪਹਿਲਾਂ ਇਨ੍ਹਾਂ ਰਚਨਾਵਾਂ ਬਾਰੇ ਸੰਖੇਪ ਜਾਣ-ਪਛਾਣ ਜ਼ਰੂਰੀ ਹੈ।

**ਮਹਿਮਾ ਪ੍ਰਕਾਸ਼ (ਵਾਰਤਕ)**

ਮਹਿਮਾ ਪ੍ਰਕਾਸ਼ (ਵਾਰਤਕ) ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵੇਰਵਿਆਂ ਉੱਪਰ ਕੀਮਤੀ ਚਾਨਣਾ ਪਾਉਣ ਵਾਲਾ ਇਕ ਮਹੱਤਵਪੂਰਨ ਗੁਰਮੁਖੀ ਸ੍ਰੋਤ ਹੈ, ਜਿਸ ਦੇ ਰਚਨਾਕਾਰ ਕਿਰਪਾਲ ਸਿੰਘ ਹਨ। ਇਸ ਦਾ ਰਚਨਾ-ਕਾਲ ੧੭੪੧ ਈ. ਹੈ। ਇਸ ਰਚਨਾ ਦੀ ਵਿਚਾਰਧਾਰਕ ਸਾਂਝ ਅਤੇ ਸ਼ੈਲੀ 'ਮਹਿਮਾ ਪ੍ਰਕਾਸ਼' (ਕਵਿਤਾ) ਨਾਲ ਦੂਰ ਤਕ ਸਾਂਝ ਰੱਖਦੀ ਹੈ। ਕੁੱਲ ੧੨੦ ਸਾਖੀਆਂ ਦੀ ਇਸ ਰਚਨਾ ਨੂੰ ਡਾ. ਕੁਲਵਿੰਦਰ ਸਿੰਘ ਨੇ ਸੰਪਾਦਿਤ ਕੀਤਾ ਹੈ ਅਤੇ ਸੰਨ ੨੦੦੪ ਵਿਚ ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਨੇ ਛਾਪਿਆ ਹੈ, ਇਹੀ ਸਾਡੇ ਅਧਿਐਨ ਦਾ ਆਧਾਰ ਹੈ।

**ਮਹਿਮਾ ਪ੍ਰਕਾਸ਼ (ਕਵਿਤਾ)**

ਸਿੱਖ ਧਰਮ ਅਤੇ ਇਤਿਹਾਸ ਦੇ ਗੁਰਮੁਖੀ ਸ੍ਰੋਤਾਂ ਵਿਚ 'ਮਹਿਮਾ ਪ੍ਰਕਾਸ਼' (ਕਵਿਤਾ) ਇਕ ਮਹੱਤਵਪੂਰਨ ਸ੍ਰੋਤ ਗ੍ਰੰਥ ਹੈ, ਜਿਸ ਦੇ ਕਰਤਾ ਬਾਵਾ ਸਰੂਪ ਦਾਸ ਭੱਲਾ ਜੀ ਹਨ। ਸਰੂਪ ਦਾਸ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੀ ਵੰਸ਼ ਵਿੱਚੋਂ ਸਨ, ਇਨ੍ਹਾਂ ਦੀ ਵੰਸ਼ ਅੱਗੋਂ ਵੀ ਤੁਰੀ। ਪੁਰਾਤਨ ਲੇਖਕਾਂ ਦੀ ਤਿਆਗਵਾਦੀ ਰੁਚੀ ਹੋਣ ਕਾਰਨ, ਇਨ੍ਹਾਂ ਦੇ ਜਨਮ, ਮਾਤਾ-ਪਿਤਾ ਜਾਂ ਹੋਰ ਜੀਵਨ ਵੇਰਵਿਆਂ ਬਾਰੇ ਕੋਈ ਜਾਣਕਾਰੀ ਉਪਲਬਧ ਨਹੀਂ ਹੁੰਦੀ।

'ਮਹਿਮਾ ਪ੍ਰਕਾਸ਼' (ਕਵਿਤਾ) ਦੀ ਅੰਦਰਲੀ ਗਵਾਹੀ ਅਨੁਸਾਰ ਇਹ ਗ੍ਰੰਥ ੧੮੩੩ ਬਿ./੧੭੭੬ ਈ. ਵਿਚ ਰਚਿਆ ਗਿਆ (*ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਵਰੁ ਅਧਕ ਤੇਤੀਸ। ਸਰੂਪ ਦਾਸ ਸਤਿਗੁਰ ਕਰੀ ਮਹਿਮਾ-ਪ੍ਰਕਾਸ਼ ਬਖਸੀਸ*)।

'ਮਹਿਮਾ ਪ੍ਰਕਾਸ਼' ਕਵਿਤਾ ਅਜਿਹਾ ਗੁਰਮੁਖੀ ਸ੍ਰੋਤ ਹੈ, ਜਿਸ ਵਿਚ ਵਿਸਤ੍ਰਿਤ ਰੂਪ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਵੇਰਵੇ ਮਿਲਦੇ ਹਨ। ਕੁੱਲ ੨੩੭ ਸਾਖੀਆਂ

**ਧਾਰਮਿਕ ਅਧਿਆਪਕ, ਗੁਰੂ ਤੇਗ ਬਹਾਦਰ ਖਾਲਸਾ ਕਾਲਜ ਫਾਰ ਗਰਲਜ਼, ਨਿੰਮ ਸਾਹਿਬ, ਆਕੜ (ਪਟਿਆਲਾ); ਮੋਬਾ. +੯੧੯੯੧੫੩ ੯੫੩੩੨.*

ਵਿਚ ਦਸ ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਵੀ ਵੇਰਵੇ ਪ੍ਰਾਪਤ ਹੁੰਦੇ ਹਨ। ਇਸ ਰਚਨਾ ਦਾ ਲੱਗਭਗ ਚੌਥਾ ਹਿੱਸਾ (੬੫ ਸਾਖੀਆਂ) ਸਿਰਫ਼ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੋਣ ਕਰਕੇ ਇਸ ਦਾ ਨਾਂ 'ਗੁਰੂ ਨਾਨਕ ਮਹਿਮਾ' ਵੀ ਲਿਆ ਜਾਂਦਾ ਹੈ। ਇਸ ਕ੍ਰਿਤ ਦਾ ਦੋ ਵਾਰ ਭਾਸ਼ਾ ਵਿਭਾਗ ਵੱਲੋਂ ਸੰਪਾਦਨ ਹੋ ਚੁੱਕਿਆ ਹੈ। ਪਹਿਲੀ ਵਾਰ ਇਸ ਨੂੰ (੧੯੭੧ ਈ. ਵਿਚ) ਡਾ. ਗੋਬਿੰਦ ਸਿੰਘ (ਲਾਂਬਾ) ਨੇ ਸੰਪਾਦਿਤ ਕੀਤਾ। ਦੂਜੀ ਵਾਰ ਡਾ. ਉੱਤਮ ਸਿੰਘ (ਭਾਟੀਆ) ਨੇ (੧੯੯੯ ਈ. ਵਿਚ) ਸੰਪਾਦਿਤ ਕਰ ਕੇ ਤਿੰਨ ਭਾਗਾਂ ਵਿਚ ਪ੍ਰਕਾਸ਼ਿਤ ਕੀਤਾ। ਹਥਲੇ ਅਧਿਐਨ ਦਾ ਆਧਾਰ ਡਾ. ਉੱਤਮ ਸਿੰਘ ਵੱਲੋਂ ਸੰਪਾਦਿਤ ਕਾਰਜ ਨੂੰ ਬਣਾਇਆ ਗਿਆ ਹੈ।

**ਸਰੂਪ**

ਕਰਤਾ 'ਮਹਿਮਾ ਪ੍ਰਕਾਸ਼' (ਕਵਿਤਾ ਅਤੇ ਵਾਰਤਕ), ਗੁਰੂ ਸਾਹਿਬਾਨ ਨੂੰ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਚਿਤਰਦਾ ਹੈ। ਉਹ ਗੁਰੂ ਸਾਹਿਬਾਨ ਲਈ ਮਹਾਂਪੁਰਖ ਅੰਤਰਜਾਮੀ, ਵਡਾ ਭਗਤ, ਸਾਧ, ਵਲੀ, ਭਗਤ ਅਉਤਾਰ, ਖ਼ੁਦਾਇ ਦਾ ਪਿਆਰਾ, ਪਰਮ ਵੈਰਾਗੀ, ਸਿਧ, ਦੀਨਾ ਨਾਥ, ਸੰਤ ਅਵਤਾਰ, ਸੰਤ ਦਿਆਲ, ਵਲੀ ਕਮਾਲ, ਬਡਾ ਵਲੀ, ਕਾਮਲ ਵਲੀ, ਸੰਤ, ਪਰਮ ਪੁਰਖੁ, ਬੇਅੰਤ, ਦਿਆਲ, ਗਿਆਨੀ, ਰਤਨਾਂ ਦੀ ਖਾਨ, ਦੀਨ ਬੰਧੁ, ਮੁਕਤੀ ਦਾਤਾ, ਪਾਰਸ, ਨਿਰਵੈਰ, ਸਚਾ ਪਾਤਸ਼ਾਹ, ਬੰਦੀ ਛੋੜ, ਮਹਾਂਬੀਰ, ਰਾਜ ਧਿਰਾਜ, ਪਰਮਹੰਸ, ਦੁਖ ਨਿਵਾਰਨ, ਪਤਿਤ ਉਧਾਰਨ, ਕ੍ਰਿਪਾ ਨਿਧਾਨ ਆਦਿ ਵਿਸ਼ੇਸ਼ਣਾਂ ਦਾ ਪ੍ਰਯੋਗ ਕਰਦਾ ਹੈ।

'ਮਹਿਮਾ ਪ੍ਰਕਾਸ਼' ਗੁਰੂ ਸੰਸਥਾ ਵਿਚ ਉਹ ਸਾਰੇ ਰੱਬੀ ਅਤੇ ਨੈਤਿਕ ਗੁਣ ਵੇਖਦਾ ਹੈ, ਜਿਹੜੇ ਸਮਕਾਲੀਨ ਸੰਭਵ ਸਨ ਜਾਂ ਦੂਜੇ ਸ਼ਬਦਾਂ ਵਿਚ ਅਧਿਆਤਮਿਕ ਪੁਰਸ਼ ਬਾਰੇ ਕਲਪੇ ਜਾ ਸਕਦੇ ਹਨ। ਕਰਤਾ ਅਨੁਸਾਰ ਸਿੱਖ ਗੁਰੂ ਸੰਸਥਾ ਦੈਵੀ ਵਰੋਸਾਈ ਹੋਈ ਹੈ, ਜਿਸ ਦੇ ਦਰਸ਼ਨ ਕਰ ਕੇ ਗਿਆਨ ਰੂਪੀ ਸੁਖ ਮਿਲਦਾ ਹੈ (੧/੧/੬੪)। ਕਰਤਾ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਗਤ ਵਿਚ ਆਉਣਾ ਮਾਇਆ ਤੋਂ ਰਹਿਤ ਹੈ, ਉਹ ਧੁਰੋਂ ਹੀ ਸੰਤ-ਭੇਸ (ਰੂਪ) ਵਿਚ ਆਏ ਹਨ। ਕਰਤਾ ਉਨ੍ਹਾਂ ਨੂੰ 'ਨਿਰੰਜਨੀ ਅਵਤਾਰ' ਕਹਿ ਕੇ ਉਨ੍ਹਾਂ ਦੀ ਮੌਲਿਕਤਾ ਤੇ ਪਰੰਪਰਾਗਤ ਅਵਤਾਰਾਂ ਨਾਲੋਂ ਭਿੰਨਤਾ ਬਾਰੇ ਸੰਕੇਤ ਕਰ ਰਿਹਾ ਹੈ। ਸੰਸਾਰ ਸਾਗਰ ਨੂੰ ਤਾਰਨ ਵਾਲੇ ਸਰੂਪ ਵਿਚ ਲਖ ਕੇ 'ਮਹਿਮਾ ਪ੍ਰਕਾਸ਼' ਗੁਰੂ ਸਾਹਿਬ ਦੇ ਮਹਾਨ ਮਿਸ਼ਨ ਨੂੰ ਸੰਕੇਤ ਕਰਦਾ ਹੈ।

ਕਰਤਾ ਅਨੁਸਾਰ, ਗੁਰੂ ਸਾਹਿਬ, ਅਜਿਹੇ ਪਰਮ ਪੁਰਖ ਹਨ ਜਿੱਥੇ ਮਨ-ਬੁਧਿ ਪਹੁੰਚ ਨਹੀਂ ਸਕਦੀ, ਉਨ੍ਹਾਂ ਦੇ ਦਰਸ਼ਨ ਹੀ ਕਲਿਆਣ ਕਰ ਦਿੰਦੇ ਹਨ (੧/੫/੭੬)। ਖ਼ੁਦਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਅਜਿਹਾ 'ਪਾਕ' ਬੰਦਾ ਧਰਤੀ ਉੱਤੇ ਭੇਜਿਆ ਹੈ ਜਿਸ ਦੀ 'ਨਸੀਹਤ' (ਸਿੱਖਿਆ) ਸੁਣ ਕੇ ਸੰਸਾਰੀਆਂ ਦਾ ਭਲਾ ਹੁੰਦਾ ਹੈ (੧/੬/੮੦)।

'ਮਹਿਮਾ ਪ੍ਰਕਾਸ਼' ਦੇ ਕਰਤਾ ਸਰੂਪ ਦਾਸ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਵੀ ਉਨ੍ਹਾਂ ਨੂੰ ਬਹੁਤਾ ਸਮਝ ਨਹੀਂ ਸਕੇ, ਸਭ ਨੇ ਆਪੋ-ਆਪਣੀ ਦ੍ਰਿਸ਼ਟੀ ਅਨੁਸਾਰ ਉਨ੍ਹਾਂ ਨੂੰ ਜਾਣਿਆ, ਕਿਸੇ ਨੇ ਸਾਧ, ਕਿਸੇ ਅਵਤਾਰ, ਕਿਸੇ ਸੰਤ, ਵਲੀ ਤੇ ਕਿਸੇ ਨੇ ਫਕੀਰ ਜਾਣਿਆ, ਗੁਰੂ ਸਾਹਿਬ ਦੀ 'ਕਲਾ' ਦਿਨੋਂ-ਦਿਨ ਹੋਰ ਪ੍ਰਗਟ ਹੁੰਦੀ ਗਈ (੧/੭/੮੩)। ਗੱਲ ਦਾ ਤੱਤ ਇਹ ਕਿ ਗੁਰੂ ਸਰੂਪ ਨੂੰ ਲਖਿਆ ਨਹੀਂ ਜਾ ਸਕਿਆ:

*ਗੁਰ ਸਰੂਪ ਧਰ ਮਨ ਜਤਨ*
*ਗਤ ਮਿਤ ਲਖੀ ਨ ਜਾਤ ।* *(੧/੧੦/੯੧)*

ਕਰਤਾ ਅਨੁਸਾਰ ਗੁਰੂ ਸਾਹਿਬ ਤਾਂ ਖੁਦ ਹੀ ਪਰਮਾਤਮਾ ਹਨ, ਪਰ ਧਰਤੀ ਉੱਤੇ ਉਹ ਭਗਤ-ਅਵਤਾਰ (ਗੁਰੂ) ਹੋ ਕੇ ਵਿਚਰੇ (੧/੧੪/੧੦੩)। ਇੱਥੇ ਭਗਤ-ਅਵਤਾਰ ਵਿਚਲੀ ਵਿਆਖਿਆ ਨਾਲ ਕਰਤਾ ਪਰੰਪਰਾਗਤ 'ਅਵਤਾਰਵਾਦ' ਦੇ ਸਿਧਾਂਤ ਨਾਲੋਂ ਗੁਰੂ ਸੰਸਥਾ ਦਾ ਸਹਿਜੇ ਹੀ ਨਿਖੇੜਾ ਕਰ ਜਾਂਦਾ ਹੈ। ਸਰੂਪ ਦਾਸ ਲਿਖਦਾ ਹੈ ਕਿ ਗੁਰੂ ਚਰਨਾਂ ਦੇ ਭੌਰਿਆਂ ਦੀ ਪਾਤਸ਼ਾਹੀ ਤਾਂ ਗੁਰੂ ਚਰਨਾਂ ਵਿਚ ਹੀ ਸੀ (੧/੧੫/੧੦੬)। ਗੁਰੂ ਦਰਬਾਰ ਵਿੱਚੋਂ ਕਦੇ ਕੋਈ ਖਾਲੀ ਨਹੀਂ ਗਿਆ ਸੀ। ਮੋਦੀ ਖਾਨੇ ਵਿਚ ਕੰਮ ਕਰਦਿਆਂ ਬਰਕਤ ਪਈ ਵੇਖ ਕੇ ਦੌਲਤ ਖਾਨ ਨੇ ਜਾਣਿਆ :

*ਦੌਲਤ ਖਾਨ ਤਬ ਬੂਝਿਆ ਨਾਨਕ ਹੈ ਬਡ ਸਾਧ।*
*ਜਿਉਂ ਜਿਉਂ ਖਰਚੇ ਤਿਉਂ ਬਢੇ ਸੰਤਨ ਮਤਾ ਅਗਾਧ॥* *(੧/੧੫/੧੦੭)*

ਗੁਰੂ ਸਾਹਿਬ ਦੀ ਨਜ਼ਰ ਵਿਚ ਦੁਨਿਆਵੀ ਵਿਤਕਰਿਆਂ ਨੂੰ ਕੋਈ ਥਾਂ ਨਹੀਂ, ਇਸੇ ਕਰਕੇ ਵੇਈਂ ਪ੍ਰਵੇਸ਼ ਤੋਂ ਬਾਅਦ ਗੁਰੂ ਸਾਹਿਬ ਵਾਰ-ਵਾਰ ਇੱਕੋ ਨਾਅਰਾ (ਅਸਲ ਵਿਚ ਉਪਦੇਸ਼) 'ਨਾ ਕੋ ਹਿੰਦੂ ਨਾ ਮੁਸਲਮਾਨ' ਲਾਉਂਦੇ ਰਹੇ (੧/੧੬/੧੦੯)। ਇਹ ਕੇਵਲ ਇਕ ਨਾਅਰਾ ਮਾਤਰ ਹੀ ਨਹੀਂ ਸੀ, ਬਲਕਿ ਗੁਰੂ ਸੰਸਥਾ ਦਾ ਪੂਰਾ ਮਿਸ਼ਨ ਸੀ।

ਕਰਤਾ ਅਨੁਸਾਰ ਪਰਮਾਨੰਦ ਵਿਚ ਰਹਿਣ ਵਾਲੇ ਅਨੰਦ-ਰੂਪ ਗੁਰੂ ਨੂੰ ਪਰਸੁਆਰਥ ਭਗਤੀ ਦਾ ਨਵਤਨ ਖਜ਼ਾਨਾ ਜਾਣਨਾ ਚਾਹੀਦਾ ਹੈ (੧/੨੧/੧੩੫)। ਅਸਲ ਵਿਚ ਉਹ ਭਗਤੀ ਦੇ ਸੋਮੇ (ਪਰਮਾਤਮਾ) ਵਿੱਚੋਂ ਹੀ ਫੁੱਟੇ ਹੋਏ ਸਨ (੧/੩੦/੧੯੩)। ਸਿਧਾਂ ਨਾਲ ਗਿਆਨ-ਗੋਸ਼ਟਿ ਕਰਦਿਆਂ ਇਕ ਸਿਧ ਗੁਰੂ ਸਾਹਿਬ ਦਾ ਸਰੂਪ ਵਰਣਨ ਕਰਦਿਆਂ ਕਹਿੰਦਾ ਹੈ ਕਿ *"ਯਹੁ ਪਰਮ ਪੁਰਖੁ ਨਿਜ ਬਪੁ ਧਰ ਆਇ।"* ਭਾਵ ਆਪ ਪਰਮਾਤਮਾ ਨੇ ਸਰੀਰ ਧਾਰ ਲਿਆ ਹੈ (੧/੩੯/੨੭੯)।

'ਮਹਿਮਾ ਪ੍ਰਕਾਸ਼' ਦਾ ਕਰਤਾ ਲਿਖਦਾ ਹੈ ਕਿ ਜਿੱਥੇ-ਜਿੱਥੇ ਵੀ ਗੁਰੂ ਸਾਹਿਬ ਗਏ, ਉੱਥੇ ਉਨ੍ਹਾਂ ਬਖ਼ਸ਼ਿਸ਼ ਦਾ ਭੰਡਾਰਾ ਹੀ ਖੋਲ੍ਹਿਆ, ਭਾਵ ਕਿਸੇ ਦਾ ਬੁਰਾ ਨਹੀਂ ਚਿਤਵਿਆ, ਲੋਕਾਂ ਨੂੰ ਕਰਾਮਾਤਾਂ ਆਦਿਕ ਕਰਮ-ਕਾਂਡਾਂ ਤੋਂ ਹੋੜਿਆ (੧/੩੪/੨੬੪)। ਸਿਧਾਂ ਦੀ ਜ਼ਬਾਨੀ ਕਰਤਾ ਕਹਿੰਦਾ ਹੈ ਕਿ ਕਲਿਜੁਗ ਵਿਚ ਸਿਰਫ ਸ੍ਰੀ ਗੁਰੂ

ਨਾਨਕ ਜੀ ਹੀ ਪਰਵਾਨ ਹੋਏ ਹਨ, ਜਿਨ੍ਹਾਂ ਭਗਤੀ ਦੀ ਸ਼ਕਤੀ ਨਾਲ ਸਭ ਦਾ ਉੱਧਾਰ ਕੀਤਾ (੧/੩੮/੨੮੧)। ਗੁਰੂ ਸਾਹਿਬ ਨੇ 'ਜਗਤ' ਨੂੰ ਨਹੀਂ ਛੱਡਿਆ, ਜਗਤ ਦੀ ਮੋਹ-ਮਾਇਆ ਨੂੰ ਛੱਡਿਆ, ਉਹ 'ਉਦਾਸ' (ਉਦਾਸੀ) ਜਗਤ ਤੋਂ ਨਹੀਂ, ਮਾਇਆ ਵੱਲੋਂ ਹੋਏ, ਇਸੇ ਕਰਕੇ ਗੁਰੂ ਸਾਹਿਬ ਗ੍ਰਿਹਸਥੀ ਰਹੇ (੧/੪੨/੩੦੮)।

ਕਰਤਾ ਅਨੁਸਾਰ ਦੇਸ਼-ਦੇਸ਼ ਵਿਚ ਇਸ ਗੱਲ ਦੀ ਚਰਚਾ ਹੋ ਗਈ ਕਿ ਗੁਰੂ ਨਾਨਕ ਇਕ ਅਲਾਹ ਦਾ ਫਕੀਰ ਹੈ (੧/੪੫/੩੫੫), ਜਿਹੜਾ ਸੰਸਾਰ ਤਾਰਨ ਹਿੱਤ ਦੇਸ਼ ਰਟਨ 'ਤੇ ਚੜ੍ਹਿਆ ਹੋਇਆ ਹੈ। ਗੁਰੂ ਸਾਹਿਬ ਜਗਤ ਵਿਚ ਇਸ ਤਰ੍ਹਾਂ ਪ੍ਰਗਟ ਹੋ ਗਏ ਜਿਵੇਂ ਸੂਰਜ ਦੀਆਂ ਕਿਰਨਾਂ ਦਾ ਪ੍ਰਕਾਸ਼ ਸਾਰੇ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ (੧/੫੦/੩੮੨)। ਇਕ ਸਿਧ ਝੰਗਰ ਨਾਥ ਦੇ ਮਨ ਰਾਹੀਂ ਕਰਤਾ ਭਾਵ ਪ੍ਰਗਟ ਕਰਦਾ ਹੈ ਕਿ ਗੁਰੂ ਸਾਹਿਬ ਨਾਲ ਚਰਚਾ ਕਰਨ ਵਾਲਿਆਂ ਦਾ ਮਨ ਸ਼ਾਂਤ ਹੋ ਜਾਂਦਾ ਸੀ ਤੇ ਉਹ ਹਮੇਸ਼ਾ 'ਹਰਿ ਚਰਚਾ' ਹੀ ਕਰਦੇ ਸਨ (੧/੫੪/੩੯੮)। ਸੰਸਾਰ ਵਿਚ ਜੋ ਕੁਝ ਵੀ ਗੁਰੂ ਨੇ ਕੀਤਾ ਸਭ ਲੋਕਾਂ ਲਈ ਹੀ ਕੀਤਾ (੧/੫੫/੪੦੨)। ਭਗਤੀ ਤੇ ਸ਼ਕਤੀ ਸਭ ਗੁਰੂ ਦੇ ਪਾਸ ਹੀ ਸੀ (੧/੫੭/੪੦੬)। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਵਕਤ ਜੋ ਕੌਤਕ ਹੋਇਆ ਉਸ ਨੂੰ ਕਰਤਾ ਅਧਿਆਤਮਿਕ ਨਜ਼ਰੀਏ ਤੋਂ ਬਿਆਨਦਾ ਹੈ ਕਿ ਗੁਰੂ ਸਾਹਿਬ ਤਾਂ ਸਾਡੀ ਨਜ਼ਰ ਵਿਚ ਆਏ ਜਾਂ ਗਏ ਹਨ, ਅਸਲ ਵਿਚ ਉਹ 'ਨਿਜਪਦ' ਵਿੱਚੋਂ ਆਏ ਸਨ ਤੇ ਉੱਥੇ ਹੀ ਲੀਨ ਹੋ ਗਏ, ਅਸਲ ਵਿਚ 'ਗੁਰੂ' ਨਾ ਕਿਤੋਂ ਆਏ ਸਨ ਤੇ ਨਾ ਹੀ ਕਿਤੇ ਗਏ (੧/੬੫/੪੩੯)। ਨਾਮ-ਰੂਪ ਦਾ ਗੁਣ ਤਾਂ ਸਾਡੇ ਜੀਵਾਂ ਕਰਕੇ ਸੀ (੧/੬੫/੪੪੦)।

'ਮਹਿਮਾ ਪ੍ਰਕਾਸ਼' ਦਾ ਕਰਤਾ ਬਾਵਾ ਸਰੂਪ ਦਾਸ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਹੀ ਬਾਕੀ ਗੁਰੂ ਸਾਹਿਬਾਨ ਦੇ ਸਰੂਪ ਨੂੰ ਵੀ ਲੱਗਭਗ ਉਹੋ ਪ੍ਰਸੰਗ ਵਿਚ ਰੱਖ ਕੇ ਨਿਰੂਪਦਾ ਹੈ, ਮਿਸਾਲ ਵਜੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸੰਬੰਧ ਵਿਚ ਲਿਖਦਾ ਹੋਇਆ ਕਰਤਾ ਕਹਿੰਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਸੰਸਾਰੀ ਮੋਹ-ਮਾਇਆ ਤੋਂ ਨਿਰਲੇਪ ਭਾਵ ਬੇਪਰਵਾਹ ਹਨ ਤੇ ਹਰਖ ਸੋਗ ਤੋਂ ਰਹਿਤ ਹਨ:

*ਸਤਗੁਰ ਬੇਪਰਵਾਹ ਕਛੁ ਕਾਹੂ ਸੋ ਕਾਜ ਨਹ।*
*ਜੋ ਇਛੇ ਸੋ ਹਰਖ ਸੋਗ ਕੋ ਨਹੀ॥ (੨/੭੦/੯੨)*

ਇਸੇ ਤਰ੍ਹਾਂ ਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਸਰੂਪ ਬਾਬਤ :

*ਕ੍ਰਿਪਾ ਸਿੰਧ ਕਰਤਾਰ ਉਦੇ ਕਰਨ ਕੀਓ ਹਰਿ ਭਗਤ।*
*ਅਨੰਦ ਬਿੰਦ ਸੁਖ ਸਾਰ ਜਿਹ ਕ੍ਰਿਪਾ ਦ੍ਰਿਸਟਿ ਹੋਇ ਮੇਰ ਤ੍ਰਿਨ॥ (੩/੮੪/੧੫੭)*

ਕਰਤਾ ਅਨੁਸਾਰ ਗੁਰੂ ਤਿੰਨਾਂ ਅਧਿਆਤਮਿਕ ਅਵਸਥਾਵਾਂ ਤੋਂ ਉੱਪਰ ਚੌਥੇ ਪਦ (ਨਿਰਬਾਨ) ਦਾ ਵਾਸੀ ਹੈ (੪/੧੧੯/੩੦੦), ਪਰ ਉਹ ਸੰਸਾਰੀ ਲੋਕਾਂ ਦੀ ਤਰ੍ਹਾਂ

ਰਹਿੰਦਾ ਤੇ ਹਮੇਸ਼ਾ ਦੀਨ-ਦੁਨੀਆ ਤੇ ਗਰੀਬਾਂ ਦੇ ਹੱਕ ਵਿਚ ਕਹਿੰਦਾ ਹੈ (੫੯/੧੦੨)।

ਗੁਰੂ ਸੰਸਥਾ ਦੇ ਸਰੂਪ ਨੂੰ ਚਿਤਰਣ ਤੋਂ ਇਲਾਵਾ 'ਮਹਿਮਾ ਪ੍ਰਕਾਸ਼' ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਗੁਰੂ', ਗੁਰਿਆਈ ਸੰਸਥਾ ਆਦਿ ਬਾਬਤ ਵੀ ਆਪਣਾ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ। ਕਰਤਾ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਗੁਰੂ' ਕੋਈ ਵਿਅਕਤੀਗਤ ਸੰਤ ਜਾਂ ਆਚਾਰੀਆ ਗੁਰੂ ਨਹੀਂ ਸੀ, ਉਹ ਤਾਂ ਧੁਰੋਂ ਹੀ ਦੈਵੀ ਵਰੋਸਾਏ ਹੋਏ ਸੰਤ-ਭੇਸ ਵਿਚ ਆਏ ਸਨ (੧/੧/੬੫)। ਉਨ੍ਹਾਂ ਦਾ ਗੁਰੂ ਆਪ ਅਕਾਲ ਪੁਰਖ ਸੀ। ਸਿੰਘਲਾਦੀਪ/ ਸਿੰਗਲਾਦੀਪ ਵਿਚ ਰਾਜਾ ਸ਼ਿਵਨਾਭ ਦੀਆਂ ਭੇਜੀਆਂ 'ਪਦਮਣੀਆਂ' (ਨੱਚਣ-ਗਾਉਣ ਵਾਲੀਆਂ) ਨਾਲ ਗੱਲਬਾਤ ਕਰਦਿਆਂ ਗੁਰੂ ਸਾਹਿਬ ਕਹਿੰਦੇ ਹਨ:

"ਹੇ ਪੁਤ੍ਰੀ ! ਸਰਬ ਉਪਾਵਾ ਕਾ ਉਪਾਵ ਮੇਰਾ ਸਤਗੁਰੂ ਹੈ ਅਰੁ ਉਸ ਹੀ ਕੀ ਭਗਤ ਮੈ ਸਦਾ ਕਰਤਾ ਹਉ। ਤਿਨ ਕੇ ਚਰਨ ਸਿਉ ਲਾਗ ਰਹਿਆ ਹੋ। (੧/੩੨/੧੯੭)"

ਸਿਧਾਂ ਦੇ ਪੁੱਛੇ ਇਸ ਸਵਾਲ ਕਿ ਤੁਹਾਡਾ ਗੁਰੂ ਕੌਣ ਹੈ? ਦੇ ਉੱਤਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵਿਸਥਾਰ ਵਿਚ ਆਪਣੇ ਗੁਰੂ ਦਾ ਸਰੂਪ ਵਰਣਨ ਕਰਦੇ ਹਨ ਕਿ ਮੇਰਾ ਗੁਰੂ ਭੇਖਾਂ, ਅਕਾਰਾਂ, ਵਿਕਾਰਾਂ, ਰੰਗਾਂ ਤੋਂ ਰਹਿਤ ਹੈ, ਉਹ ਸਰਗੁਣ ਸਰੂਪ ਵਿਚ ਨਹੀਂ, ਉਹ ਐਸਾ ਪਰਮਜੋਗੀ ਹੈ, ਜਿਸ ਨੂੰ ਲਖਣਾ ਸਰਲ ਨਹੀਂ, ਕਿਉਂਕਿ ਉਹ ਨਿਰਾਕਾਰ ਹੈ (੧/੩੮/੨੮੪-੮੫)।

ਗੁਰੂ ਦੇ ਸੰਕਲਪਾਤਮਕ ਰੂਪ ਵਿਚ ਜਿੱਥੇ ਪਾਰਬ੍ਰਹਮ ਗੁਰੂ ਸਰੂਪ ਹੈ, ਉੱਥੇ ਗੁਰੂ ਦਾ ਸ਼ਬਦ ਜਾਂ ਬਾਣੀ ਹੀ ਗੁਰੂ ਹੈ (੧/੩੪/੨੪੫; ੭/੧੮੪/੫੯੨)।

ਗੁਰੂ ਸੰਸਥਾ ਵਿਚ ਸਾਂਝੀ ਕੜੀ 'ਬਾਣੀ' ਹੈ ਤੇ ਇਹੀ ਜੋਤਿ ਰੂਪ ਹੈ। ਕਰਤਾ, ਗੁਰੂ ਸੰਸਥਾ ਦੇ ਇਸ ਬੁਨਿਆਦੀ ਸਿਧਾਂਤ ਗੁਰ ਜੋਤਿ ਦੀ ਏਕਤਾ ਬਾਰੇ ਅਨੇਕ ਵਾਰ ਬਿਆਨਦਾ ਹੈ। ਕਰਤਾ ਅਨੁਸਾਰ ਹਰਿ-ਸੰਤ ਨੇ ਦਸ ਸਤਿਗੁਰਾਂ ਦੇ ਰੂਪ ਵਿਚ 'ਇਕ ਵਰਤ' ਕੇ ਜਗਤ ਵਿਚ ਭਗਤੀ ਦਾ ਪ੍ਰਚਾਰ ਕੀਤਾ ਹੈ:

*ਹੋ ਹਰਿ ਸੰਤ, ਸਤਿਗੁਰ ਪੁਰਖ ਕੀਜੈ ਜਗ ਭਗਤਿ ਪ੍ਰਚਾਰ।*
*ਦਸ ਸਰੂਪ ਦਸ ਨਾਮ ਧਰ ਕਰ ਹੋ ਜਗਤ ਉਧਾਰ॥* *(੧/੨/੭੦)*

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਜੀ ਨੂੰ ਗੁਰਿਆਈ ਦਿੰਦੇ ਹਨ ਤਾਂ ਉਸ ਵਿਚ ਆਪਣੀ ਜੋਤਿ ਵੀ ਟਿਕਾ ਦਿੰਦੇ ਹਨ ਤੇ 'ਲਹਿਣੇ' ਨੂੰ 'ਅੰਗ' ਨਾਲ ਲਾ ਕੇ 'ਅੰਗਦ' ਬਣਾ ਦਿੰਦੇ ਹਨ (੧/੫੯/੪੧੨)। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਿੱਜ-ਰੂਪ ਹੀ ਹਨ (੧/੬੪/੪੨੮)।

ਗੁਰੂ ਨਾਨਕ ਦੇਵ ਜੀ ਸਿੱਖ ਸੰਗਤਾਂ ਨੂੰ ਉਪਦੇਸ਼ ਕਰਦੇ ਹਨ ਮੇਰੇ ਤੋਂ ਬਾਅਦ ਮੇਰਾ ਰੂਪ ਗੁਰੂ ਅੰਗਦ ਜੀ ਨੂੰ ਜਾਣਨਾ (੧/੬੫/੪੩੬; ੨/੬੬/੭੪)। ਕਰਤਾ ਅਨੁਸਾਰ ਗੁਰ ਜੋਤਿ ਦੀ ਨਿਰੰਤਰਤਾ ਇਸ ਤਰ੍ਹਾਂ ਪ੍ਰਵਾਹਿਤ ਹੁੰਦੀ ਹੈ, ਜਿਵੇਂ ਦੀਵੇ ਤੋਂ

ਦੀਵਾ ਬਲਦਾ ਹੈ:

*ਗੁਰ ਨਾਨਕ ਰੂਪ ਧਰਿਓ ਬਨਵਾਰੀ।*
*ਜਗ ਭਗਤ ਨੀਵ ਧਰ ਕੀਓ ਪਾਰੀ।*
*ਗੁਰ ਅੰਗਦ ਰੂਪ ਧਰਿ ਕੀਓ ਹੁਲਾਸਾ।*
*ਜਿਮ ਦੀਪਕ ਸੌ ਦੀਪ ਪ੍ਰਕਾਸਾ॥ (੨/੬੭/੭੯)*

'ਜੋਤ ਨਿਰੰਤਰਤਾ' ਦੀ ਕਥਾ ਅਦਭੁਤ ਹੈ, ਇਹ ਕਥਨ ਵਿਚ ਨਹੀਂ, ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

*ਹੇ ਪੁਰਖਾ ਤੁਮ ਮਮ ਭੇਦ ਨਹ ਤੂੰ ਮੇਰੋ ਨਿਜ ਰੂਪ।*
*ਤੁਮ ਮੇਰੇ ਹੀਅਰੇ ਬਸੋ ਅਦਭੁਤ ਕਥਾ ਅਨੂਪ॥ (੨/੮੦/੧੩੭)*

ਇਹ ਜੋਤਿ ਨਿਰੰਤਰਤਾ ਦੀ ਲੜੀ ਇਸ ਤਰ੍ਹਾਂ ਅੱਗੇ-ਅੱਗੇ ਚੱਲਦੀ ਰਹਿੰਦੀ ਹੈ ਤੇ ਆਖਰ ਬਾਣੀ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ। ਗੁਰੂ ਉਦੇਸ਼ ਬਾਰੇ ਦੱਸਦਿਆਂ 'ਮਹਿਮਾ ਪ੍ਰਕਾਸ਼' ਵਿਚ ਜਿੱਥੇ ਸਮਕਾਲੀ ਪ੍ਰਭਾਵਾਂ ਅਧੀਨ ਕਿਤੇ-ਕਿਤੇ ਇਸ ਨੂੰ ਸੀਮਤ ਜਾਂ ਪਰੰਪਰਾ ਪ੍ਰਭਾਵਿਤ ਕੀਤਾ ਗਿਆ ਹੈ, ਉੱਥੇ ਗੁਰੂ ਸੰਸਥਾ ਦੇ ਮਿਸ਼ਨ ਦੇ ਸਰਬਲੌਕਿਕ ਉਦੇਸ਼ਾਂ ਬਾਰੇ ਵੀ ਚੇਤੰਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ।

ਕਰਤਾ ਅਨੁਸਾਰ ਨਿਰੰਜਨੀ ਅਵਤਾਰ ਸੰਤ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਧਰਤੀ ਉੱਤੇ ਜਗਤ ਨੂੰ ਤਾਰਨ ਹਿੱਤ ਆਏ ਤੇ ਉਨ੍ਹਾਂ ਦਾ ਤਾਰਨ ਢੰਗ 'ਭਗਤੀ' ਸੀ, ਭਾਵ ਉਹ ਭਗਤੀ ਦਾ ਪ੍ਰਚਾਰ ਕਰਦੇ ਸਨ (੧/੨/੭੧)। ਗੁਰੂ ਸਾਹਿਬ ਨੇ ਜਿੰਨੇ ਵੀ 'ਚਲਿਤ੍ਰ' (ਕਾਰਜ) ਕੀਤੇ, ਉਹ ਸਾਰੇ ਜਗਤ ਉਧਾਰਨ ਦੇ ਨਮਿਤ ਹੀ ਸਨ (੧/੮/੮੫)। ਕਰਤਾ ਪੁਰਖ ਨੇ ਸਾਰੇ ਕਾਰਨ ਜਗ ਤਾਰਨ ਹਿੱਤ ਹੀ ਰਚੇ (੧/੯/੮੯)। ਸੰਸਾਰ ਵਿਚ ਵਿਆਪ ਰਹੇ ਦੁਖਾਂ ਨੂੰ ਨਿਵਾਰਨ ਖਾਤਰ, ਗੁਰੂ ਸਾਹਿਬ ਧਰਤੀ 'ਤੇ ਆਏ ਹਨ (੧/੧੫/੧੦੭)। ਗੁਰੂ ਸਾਹਿਬ ਜਗਤ ਰੂਪ ਸਮੁੰਦਰ ਵਿਚ ਜਹਾਜ਼ ਬਣ ਕੇ ਆਏ, ਜਿਸ (ਨਾਮ ਜਹਾਜ਼) ਉੱਤੇ ਚੜ੍ਹ ਕੇ ਸੰਸਾਰ ਨੇ ਤਰਨਾ ਸਿੱਖਿਆ (੧/੨੦/੧੩੩; ੩/੮੯/੧੯੨)। ਗੁਰੂ ਸਾਹਿਬਾਨ ਨੇ ਹਮੇਸ਼ਾ ਗਰੀਬਾਂ, ਨਿਮਾਣਿਆਂ, ਨੀਚਾਂ ਦਾ ਪੱਖ ਲਿਆ।

ਸੋ 'ਮਹਿਮਾ ਪ੍ਰਕਾਸ਼' ਦੀ ਦ੍ਰਿਸ਼ਟੀ ਵਿਚ ਗੁਰੂ ਮਿਸ਼ਨ ਲੋਕਾਈ ਨੂੰ ਗ਼ਲਤ ਰਾਹਾਂ ਤੋਂ ਹੋੜ ਕੇ ਸੁਮਤਿ ਮਾਰਗ ਵੱਲ ਲਾਉਣਾ ਹੈ। ਗੁਰੂ ਸੰਸਥਾ ਗਰੀਬਾਂ ਲਈ ਇਕ ਢੋਅ ਬਣੀ ਤੇ ਲੋਕਾਈ ਨੇ ਇਸ ਸੰਸਥਾ ਪਾਸੋਂ ਆਤਮਿਕ ਸ਼ੁਧੀ ਤੇ ਸਮਾਜਿਕ ਸੁਰੱਖਿਆ ਗ੍ਰਹਿਣ ਕੀਤੀ। ਕਰਤਾ ਇਸੇ ਲਈ ਗੁਰਿਆਈ ਨੂੰ 'ਭਗਤ ਸਿੰਘਾਸਨ' (੬/੧੪੪/੩੯੭) ਤੇ 'ਦੀਨ ਦੁਨੀ ਦਾ ਛਤ੍ਰ' (੪੦/੮੪) ਕਹਿੰਦਾ ਹੈ। ■

# ਭਾਈ ਕਾਨ੍ਹ ਸਿੰਘ ਨਾਭਾ ਦੀ ਕਾਵਿ ਰਚਨਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ

*-ਸਿਮਰਜੀਤ ਸਿੰਘ**

ਸਿੱਖ ਸਾਹਿਤ ਦੇ ਖੇਤਰ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਨਾਂ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਲਿਆ ਜਾਂਦਾ ਹੈ। ਧਾਰਮਿਕ ਗ੍ਰੰਥਾਂ, ਅਧਿਆਤਮਿਕ ਵਿਚਾਰਧਾਰਾ ਨੂੰ ਪੂਰਨ ਰੂਪ ਵਿਚ ਸਮਝਣ ਲਈ ਭਾਈ ਕਾਨ੍ਹ ਸਿੰਘ ਜੀ ਵੱਲੋਂ ਕੀਤਾ ਗਿਆ ਕਾਰਜ ਨਿਵੇਕਲਾ ਹੈ। ਭਾਈ ਸਾਹਿਬ ਜੀ ਨੇ ਇਹ ਬਹੁਮੁੱਲਾ ਕੰਮ ੨੦ਵੀਂ ਸਦੀ ਦੇ ਅਰੰਭ ਵਿਚ ਸੰਪੂਰਨ ਕੀਤਾ। ਭਾਈ ਸਾਹਿਬ ਨੇ ਭਾਵੇਂ ਬਹੁਤ ਸਾਰੇ ਗ੍ਰੰਥਾਂ ਦੀ ਰਚਨਾ ਕੀਤੀ ਹੈ, ਪਰ ਉਨ੍ਹਾਂ ਦਾ ਵਿਸ਼ੇਸ਼ ਕੰਮ 'ਮਹਾਨ ਕੋਸ਼' ਦੀ ਰਚਨਾ ਹੈ, ਜਿਸ ਦੇ ਰਚੇਤਾ ਦੇ ਰੂਪ ਵਿਚ ਆਪ ਵਿਸ਼ਵ ਭਰ ਵਿਚ ਪ੍ਰਸਿੱਧ ਹਨ।

ਭਾਈ ਕਾਨ੍ਹ ਸਿੰਘ ਨਾਭਾ ਜੀ ਦਾ ਜਨਮ ੩੦ ਅਗਸਤ, ੧੮੬੧ ਈ. ਨੂੰ ਪਟਿਆਲਾ ਰਿਆਸਤ ਦੇ ਪਿੰਡ ਸਬਜ ਬਨੇਰਾ ਵਿਚ ਭਾਈ ਨਰਾਇਣ ਸਿੰਘ ਜੀ ਦੇ ਘਰ ਮਾਤਾ ਹਰਿ ਕੌਰ ਜੀ ਦੀ ਕੁੱਖ ਤੋਂ ਹੋਇਆ। ਇਸ ਪਰਵਾਰ ਦਾ ਪਿਛੋਕੜ ਜ਼ਿਲ੍ਹਾ ਬਠਿੰਡਾ ਦੇ ਪਿੱਥੋ ਪਿੰਡ ਦਾ ਹੈ। ਭਾਈ ਨਰਾਇਣ ਸਿੰਘ ਜੀ ਨਾਭਾ ਸ਼ਹਿਰ ਦੇ ਪ੍ਰਸਿੱਧ ਧਾਰਮਿਕ ਅਸਥਾਨ ਗੁਰਦੁਆਰਾ ਬਾਬਾ ਅਜੈਪਾਲ ਸਿੰਘ ਜੀ ਵਿਖੇ ਪ੍ਰਬੰਧਕ ਦੀ ਡਿਊਟੀ ਨਿਭਾ ਰਹੇ ਸਨ। ਪਰਵਾਰਿਕ ਮਾਹੌਲ ਕਾਰਨ ਆਪ ਜੀ ਦਾ ਝੁਕਾਅ ਸਿੱਖ ਧਰਮ ਅਤੇ ਇਤਿਹਾਸ ਵੱਲ ਹੁੰਦਾ ਗਿਆ। ਆਪ ਜੀ ਨੇ ਆਪਣੀ ਮੁੱਢਲੀ ਗੁਰਮਤਿ ਵਿੱਦਿਆ ਭਾਈ ਰੂਪ ਸਿੰਘ ਜੀ ਤੋਂ ਅਤੇ ਸੰਸਕ੍ਰਿਤ ਬਾਵਾ ਕਲਿਆਣਾ ਦਾਸ ਜੀ ਤੋਂ ਪ੍ਰਾਪਤ ਕੀਤੀ। ਭਰ ਜਵਾਨੀ ਤਕ ਆਪ ਜੀ ਨੇ ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ (ਛੇ ਭਸ਼ਾਵਾਂ) ਦਾ ਗਿਆਨ ਪ੍ਰਾਪਤ ਕਰ ਲਿਆ ਸੀ। ਇਨ੍ਹਾਂ ਦਿਨਾਂ ਵਿਚ ਹੀ 'ਸਿੰਘ ਸਭਾ ਲਹਿਰ' ਦੀਆਂ ਸਰਗਰਮੀਆਂ ਸ਼ੁਰੂ ਹੋ ਗਈਆਂ। ੧੮੮੩ ਈ. ਵਿਚ ਆਪ ਨੇ ਪ੍ਰੋ. ਗੁਰਮੁਖ ਸਿੰਘ ਤੋਂ ਪ੍ਰਭਾਵਿਤ ਹੋ ਕੇ ਆਪਣੀਆਂ ਰਚਨਾਵਾਂ ਵਿਚ ਸਿੱਖ ਧਰਮ ਨੂੰ ਨਿਵੇਕਲੇ ਧਰਮ ਦੇ ਰੂਪ ਵਿਚ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ੧੮੮੪ ਈ. ਵਿਚ ਜਦੋਂ ਆਪ ਵਾਪਸ ਨਾਭਾ ਪੁੱਜੇ ਤਾਂ ਮਹਾਰਾਜਾ ਨਾਭਾ, ਆਪ ਦੀ ਯੋਗਤਾ ਦੇ ਆਧਾਰ 'ਤੇ ਇਨ੍ਹਾਂ ਨੂੰ ਰਾਜ ਸਰਕਾਰ ਦੇ ਪ੍ਰਬੰਧਕੀ ਢਾਂਚੇ ਵਿਚ ਲੈ ਆਏ।

ਆਪ ਜੀ ਦੇ ਬਹੁਤ ਸਾਰੇ ਯਤਨ ਕਰਨ ਤੋਂ ਬਾਅਦ 'ਮਹਾਨ ਕੋਸ਼' ਨੂੰ ਛਾਪਣ ਲਈ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ ੫੧੦੦੦/- ਰੁਪਏ ਦੇਣਾ ਪ੍ਰਵਾਨ ਕਰ ਲਿਆ। ਅਕਤੂਬਰ ੧੯੨੭ ਈ. ਵਿਚ ਸ੍ਰੀ ਅੰਮ੍ਰਿਤਸਰ ਦੀ ਇਕ ਪ੍ਰੈੱਸ ਨੇ 'ਮਹਾਨ ਕੋਸ਼' ਛਾਪਣਾ ਸ਼ੁਰੂ ਕੀਤਾ। ਅਪ੍ਰੈਲ ੧੯੩੦ ਈ. ਵਿਚ ਇਹ ਕਾਰਜ

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਮੁਕੰਮਲ ਹੋਇਆ। ਇਸ ਤੋਂ ਬਾਅਦ ੩੩੩੫ ਪੰਨਿਆਂ ਦੇ ਇਸ ਕੋਸ਼ ਨੂੰ ਚਾਰ ਜਿਲਦਾਂ ਵਿਚ ਤਿਆਰ ਕੀਤਾ ਗਿਆ। ਇਸ ਦੀ ਕੀਮਤ ੧੧੦/- ਰੁਪਏ ਰੱਖੀ ਗਈ। ਇਸ ਤੋਂ ੩੦ ਸਾਲ ਬਾਅਦ ੧੯੬੦ ਈ. ਵਿਚ ਇੱਕੋ ਜਿਲਦ ਵਿਚ ਭਾਸ਼ਾ ਵਿਭਾਗ ਪੰਜਾਬ ਨੇ ਇਸ ਨੂੰ ਮੁੜ ਛਾਪਿਆ ਅਤੇ ੩੩੩੫ ਪੰਨਿਆਂ ਨੂੰ ੮੩੫ ਪੰਨਿਆਂ ਵਿਚ ਸਮੁੱਚੇ ਮੈਟਰ ਨੂੰ ਸਮੋ ਦਿੱਤਾ ਗਿਆ। ਇਸ ਤੋਂ ਬਿਨਾ ਭਾਈ ਸਾਹਿਬ ਵੱਲੋਂ ਕੀਤੇ ਨਵੇਂ ਵਾਧੇ ਦੇ ੯੦ ਪੰਨੇ ਹੋਰ ਜੋੜ ਦਿੱਤੇ ਗਏ। ਇਸ ਤੋਂ ਬਿਨਾ ੨੧ ਪੰਨਿਆਂ ਦੀ ਅਰੰਭਕ ਸਮੱਗਰੀ ਵੀ ਸ਼ਾਮਲ ਕੀਤੀ ਗਈ। ਲੱਗਭਗ ੬ ਦਰਜਨ ਤਸਵੀਰਾਂ ਅਤੇ ਪੁਰਾਤਨ ਨਕਸ਼ੇ ਵੀ ਛਾਪੇ ਗਏ। ਇਸ ਦੀ ਕੀਮਤ ਕੇਵਲ ੪੨/- ਰੁਪਏ ਰੱਖੀ ਗਈ। ਇਸ ਤੋਂ ਪਿੱਛੋਂ ਇਸ ਦੇ ਹੁਣ ਤਕ ਕਿੰਨੇ ਹੋਰ ਸੰਸਕਰਨ ਛਪ ਚੁੱਕੇ ਹਨ। ਨੈਸ਼ਨਲ ਬੁੱਕ ਸ਼ਾਪ ਦਿੱਲੀ ਨੇ ਵੀ ਇਸ ਨੂੰ ਪ੍ਰਕਾਸ਼ਿਤ ਕੀਤਾ ਹੈ। ੧੯੩੨ ਈ. ਵਿਚ ਹਿੰਦੁਸਤਾਨ ਦੀ ਬਰਤਾਨਵੀ ਸਰਕਾਰ ਵੱਲੋਂ ਭਾਈ ਕਾਨ੍ਹ ਸਿੰਘ ਨਾਭਾ ਨੂੰ 'ਸਰਦਾਰ ਬਹਾਦਰ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਸਿੱਖ ਕੌਮ ਦੇ ਇਹ ਨਾਮਵਰ ਸ਼੍ਰੋਮਣੀ ਵਿਦਵਾਨ ੨੩ ਨਵੰਬਰ, ੧੯੩੮ ਈ. ਨੂੰ ਨਾਭਾ ਵਿਖੇ ਸਦੀਵੀ ਵਿਛੋੜਾ ਦੇ ਗਏ। ਭਾਈ ਸਾਹਿਬ ਸਿੱਖ ਸਾਹਿਤ, ਸਿੱਖ ਇਤਿਹਾਸ ਅਤੇ ਸੱਭਿਆਚਾਰ ਨੂੰ ਦਿੱਤੇ ਨਿੱਗਰ ਯੋਗਦਾਨ ਸਦਕਾ ਹਮੇਸ਼ਾ ਅਮਰ ਰਹਿਣਗੇ।

ਭਾਈ ਕਾਨ੍ਹ ਸਿੰਘ ਜੀ ਨਾਭਾ ਬਾਰੇ ਬਹੁਤ ਘੱਟ ਲੋਕਾਂ ਨੂੰ ਇਹ ਜਾਣਕਾਰੀ ਹੈ ਕਿ ਉਨ੍ਹਾਂ ਨੇ ਕਾਵਿ ਰਚਨਾ ਵੀ ਕੀਤੀ ਹੈ। ਉਨ੍ਹਾਂ ਨੇ ਕਵਿਤਾ ਰਚਨ ਦੀ ਸਿੱਖਿਆ ਭਾਈ ਭਗਵਾਨ ਸਿੰਘ ਜੀ ਦੁੱਗਾਂ ਵਾਲੇ (ਗਵਾਲ ਕਵੀ ਦੇ ਸ਼ਿਸ਼) ਪਾਸੋਂ ਪ੍ਰਾਪਤ ਕੀਤੀ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਦਾ ਅੱਜ ਤਕ ਕੋਈ ਵੀ ਕਾਵਿ ਸੰਗ੍ਰਿਹ ਪ੍ਰਕਾਸ਼ਿਤ ਨਹੀਂ ਹੋਇਆ। ਇੱਥੇ ਭਾਈ ਕਾਨ੍ਹ ਸਿੰਘ ਜੀ ਨਾਭਾ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਵਿਚ ਲਿਖੀ ਗਈ ਕਵਿਤਾ ਨੂੰ ਪਾਠਕਾਂ ਨਾਲ ਸਾਂਝੀ ਕਰ ਰਿਹਾ ਹਾਂ :

*ਤਾਨ ਹੈ ਬਸੰਤ ਕੀ*
*ਭੈਰਵ ਕੇ ਭੈਰਵ ਕੀ ਭੈਰਵ ਕੋ ਸਨੇ ਕਰ*
*ਕਾਂਪ ਉਠੀ ਦੇਹ ਸਚੀਪਤ ਔ ਅਨੰਤ ਕੀ।*
*ਮਾਰੂ ਮਾਰੂ ਨਾਰਦ ਕੋ ਡੌਰੂ ਸੰਗ ਸੁਨਯੋ ਜਬ*
*ਫੈਲੇ ਰੁੰਡ ਮੁੰਡ ਦਸ਼ਾ ਆਈ ਜਗ ਅੰਤ ਕੀ।*
*ਸ਼ੰਕਰ ਕੋ ਸੁਨ ਕੈ ਬਿਹਾਗ ਤਿਆਗ ਘਰ ਬਾਰ*
*ਭੂਖਨ ਬਸਨ ਛੋਡਿ ਓਢੀ ਕੰਥਾ ਸੰਤ ਕੀ।*
*ਭਾਰਤ ਕੋ ਕਰਣ ਪ੍ਰਫੁੱਲ ਗੁਰੂ ਨਾਨਕ ਜੂ*
*ਮੀਠੇ ਸੁਰ ਸਾਥ ਗਾਈ ਤਾਨ ਹੈ ਬਸੰਤ ਕੀ॥੧॥*
*ਹੋਇ ਬਿਨਾਂ ਪਤ ਦੇਖ ਕੀਨੇ ਪਤਵਾਨ ਸਬ*
*ਰਸਹੀਨ ਕਰ ਦੀਨੇ ਬਹੁ ਰਸਵੰਤ ਹੈ।*

*ਸੋਭਾ ਖੋਇ ਬੈਠੇ ਕਰੇ ਸੋਭਨ ਅਪਾਰ ਘਰ*
*ਸੂਕੇ ਮੁਰਝਾਏ ਦੇਖਿਅਤ ਵਿਕਸੰਤ ਹੈ।*
*ਕੋਕਿਲਾ ਉਦਾਸੀ ਤਯਾਗ ਬੋਲਤ ਮਧੁਰ ਬੈਨ*
*ਮਧੁਕਰ ਮਾਲਾ ਮਧੁਮਾਨ ਕੋ ਭ੍ਰਮੰਤ ਹੈ।*
*ਉਪਬਨ ਭਾਰਤ ਕੋ ਸ਼ਿਸ਼ਿਰ ਕੋ ਅੰਤ ਕਰ*
*ਆਯੋ ਗੁਰੂ ਨਾਨਕ ਅਲੌਕਿਕ ਬਸੰਤ ਹੈ॥੨॥*

ਭਾਵ ਲੋਕ-ਧਾਰਨਾ ਹੈ ਕਿ ਸ਼ਿਵ ਦੇ ਗਣਾਂ ਤੋਂ ਭੈਰਵ ਰਾਗ ਦੀ ਡਰਾਉਣੀ ਧੁਨੀ ਸੁਣ ਕੇ, ਇੰਦ੍ਰ ਅਤੇ ਵਿਸ਼ਨੂੰ ਦੀ ਦੇਹ ਕੰਬ ਗਈ। ਨਾਰਦ ਵੱਲੋਂ ਤਬਾਹੀ ਦਾ ਰਾਗ 'ਮਾਰੂ', ਸ਼ਿਵ (ਤਾਂਡਵ ਨੱਚਦੇ ਹੋਏ) ਦੇ ਡੋਰੂ ਨਾਲ, ਗਾਏ ਜਾ ਰਹੇ ਸੁਣ ਕੇ, ਹਰ ਪਾਸੇ ਰੰਡ ਮੁੰਡ ਫੈਲ ਗਏ, ਪਰਲੋ ਦੀ ਦਸ਼ਾ ਅੱਖਾਂ ਸਾਹਮਣੇ ਆ ਗਈ। ਸਾਰਿਆਂ ਨੇ ਸ਼ੰਕਰ ਦਾ ਬਿਹਾਗ ਰਾਗ ਸੁਣ ਕੇ, ਘਰ-ਬਾਰ ਤਿਆਗ ਦਿੱਤਾ ਅਤੇ ਸਾਧਾਂ ਵਾਲੀ ਖਿੰਥਾ ਪਾ ਲਈ।

ਇਹੋ ਜਿਹੇ ਹਾਲਾਤਾਂ ਵਿਚ ਭਾਰਤ ਨੂੰ ਮੁੜ ਤੋਂ ਪ੍ਰਫੁਲਿਤ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਿੱਠੇ ਸਵਰ ਵਿਚ ਬਸੰਤ ਦੀ ਤਾਨ ਗਾਈ ਹੈ। ਪੱਤ ਬਾਹਰੇ ਹੋਇਆਂ ਨੂੰ ਪੱਤ ਵਾਲੇ ਕਰ ਦਿੱਤਾ ਹੈ, ਕਈ ਰਸਹੀਣਾਂ ਨੂੰ ਰਸ ਨਾਲ ਭਰ ਦਿੱਤਾ ਹੈ। ਜੋ ਸ਼ੋਭਾ ਖੋ ਬੈਠੇ ਸਨ, ਉਹ ਘਰ ਅਪਾਰ ਸ਼ੋਭਾ ਵਾਲੇ ਕਰ ਦਿੱਤੇ ਹਨ। ਜੋ ਸੁੱਕੇ ਮੁਰਝਾਏ ਦਿਖਾਈ ਦਿੰਦੇ ਸਨ ਉਨ੍ਹਾਂ ਨੂੰ ਹਰੇ-ਭਰੇ ਕਰ ਦਿੱਤਾ ਹੈ। ਕੋਇਲਾਂ ਨੇ ਉਦਾਸੀ ਤਿਆਗ ਕੇ ਮਿੱਠੇ ਬੋਲ ਬੋਲਣੇ ਸ਼ੁਰੂ ਕਰ ਦਿੱਤੇ ਹਨ, ਭੌਰਿਆਂ ਦੀਆਂ ਟੋਲੀਆਂ ਰਸ ਚੱਖਣ ਲਈ ਘੁੰਮਰਾ ਪਾ ਰਹੀਆਂ ਹਨ। ਭਾਰਤ ਰੂਪੀ ਬਗੀਚੇ ਵਿੱਚੋਂ ਦੁਖ ਰੂਪੀ ਪੱਤਝੜ ਦਾ ਅੰਤ ਕਰਨ ਵਾਲੀ ਅਲੌਕਿਕ ਬਸੰਤ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਧਾਰ ਕੇ ਆਈ ਹੈ।

*ਏਕ ਹੀ ਵਿਚਿਤ੍ਰ ਜੋਤਿ*
*ਭਾਵੈ ਕੋਈ ਲਿਖੋ ਤਸਵੀਰ ਬੇਦ ਹਾਥ ਧਾਰੀ*
*ਸੰਖ, ਚਕ੍ਰਧਾਰੀ ਔਰ ਸੀਸ ਗੰਗ ਧਾਰੀ ਕੀ।*
*ਦਾੜ੍ਹਾ ਅਗ੍ਰ ਧਰਨੀ ਕੋ ਧਾਰੀ ਵਡੇ ਦੰਡ ਧਾਰੀ*
*ਪਰਸੁ ਕੋ ਧਾਰੀ ਔਰ ਦ੍ਰਿੜ ਧਨੁ ਧਾਰੀ ਕੀ।*
*ਵੰਸੀਧਰ ਗਿਰਧਾਰੀ ਕੰਧੇ ਪੈ ਸਲੀਬਧਾਰੀ*
*ਅਰਬ-ਬਿਹਾਰੀ ਕਰ ਅਸਵਦ- ਧਾਰੀ ਕੀ।*
*ਭਿੰਨ ਭਿੰਨ ਚਿਤ੍ਰਨ ਮੈਂ ਏਕ ਹੀ ਵਿਚਿਤ੍ਰ ਜੋਤਿ*
*ਭਾਸਤ ਵ੍ਰਿਜੇਸ਼ ਕੋ ਹੈਂ ਬਾਬੇ ਨਿਰੰਕਾਰੀ ਕੀ॥੩॥*
*ਹਾਹਾ ਹੂ ਹੂ ਤੁੰਬਰੂ ਕੀ, ਵੀਣਾ ਕੋ ਨਾ ਆਵੇ ਰਸ,*
*ਤਰਜ ਨ ਭਾਵੇ ਦੇਵ ਮੁਨਿ ਮਿਜਰਾਬ ਕੀ।*
*ਆਤਮ ਸਰੂਰ ਵਿਖੇ ਮਨ ਮਖਮੂਰ ਰਹੇ. . .*
*ਤੂੰ ਹੀ ਨਿਰੰਕਾਰ ਏਕ ਤੂੰ ਹੀ ਨਿਰੰਕਾਰ ਯਹ*

*ਜਬ ਸੇ ਸੁਨੀ ਮੈ ਧੁਨੀ ਬਾਬੇ ਕੇ ਰਬਾਬ ਕੀ॥੪॥*

ਭਾਵ ਭਾਵੇਂ ਕੋਈ ਹੱਥ ਵਿਚ ਵੇਦ ਰੱਖਣ ਵਾਲੇ ਬ੍ਰਹਮਾ ਜਾਂ ਸੰਖ ਚਕਰਧਾਰੀ ਵਿਸ਼ਨੂੰ ਜਾਂ ਸਿਰ 'ਤੇ ਗੰਗਾ ਧਾਰਨ ਕਰਨ ਵਾਲੇ ਸ਼ਿਵ ਦੀ ਤਸਵੀਰ ਲਿਖੇ। ਭਾਵੇਂ ਦਾਹੜਾ ਉੱਪਰ ਧਰਤੀ ਨੂੰ ਧਾਰਨ ਕਰਨ ਵਾਲੇ ਬਰਾਹ, ਵੱਡੇ ਦੰਡਧਾਰੀ ਯਮਰਾਜ, ਜਾਂ ਪਰਸ਼ਾ ਧਾਰਨ ਕਰਨ ਵਾਲੇ ਪਰਸ਼ੂਰਾਮ, ਕਰੜਾ ਧਨੁੱਖ ਧਾਰਨ ਵਾਲੇ ਰਾਮ ਦੀ ਤਸਵੀਰ ਲਿਖੇ। ਬੰਸੀਧਾਰੀ ਸ੍ਰੀ ਕ੍ਰਿਸ਼ਨ, ਗਿਰਧਾਰੀ ਸ੍ਰੀ ਕ੍ਰਿਸ਼ਨ, ਮੋਢੇ 'ਤੇ ਸਲੀਬ ਚੁੱਕਣ ਵਾਲੇ ਈਸਾ, ਅਰਬ ਦੇ ਵਿਚ ਵਿਹਾਰ ਕਰਨ ਵਾਲੇ ਮੁਹੰਮਦ ਸਾਹਿਬ ਅਤੇ ਹੱਥ ਵਿਚ ਅਸਵਦ ਰੱਖਣ ਵਾਲੇ ਮੂਸਾ ਦੀ ਤਸਵੀਰ ਲਿਖੇ। ਇਨ੍ਹਾਂ ਸਾਰੇ ਵੱਖਰੇ-ਵੱਖਰੇ ਰੂਪਾਂ ਦੀ ਤਸਵੀਰ ਵਿਚ ਵ੍ਰਿਜੇਸ਼ (ਕਾਨ੍ਹ ਸਿੰਘ) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਵਚਿਤ੍ਰ ਜੋਤਿ ਨਜ਼ਰ ਆਉਂਦੀ ਹੈ। ਤੰਬੂਰੇ ਦੀ ਹਾ ਹਾ-ਹੂ ਹੂ, ਵੀਣਾ ਦੀ ਝਣਕਾਰ ਦਾ ਰਸ ਨਹੀਂ ਆਉਂਦਾ, ਦੇਵ ਮੁਨੀ ਨਾਰਦ ਦੀ ਮਜਰਾਬ ਨਾਲ ਕੀਤੀ ਟੁਣਕਾਰ ਵੀ ਚੰਗੀ ਨਹੀਂ ਲੱਗਦੀ। ਆਪੇ ਦੇ (ਨਾਮ ਦੇ) ਨਸ਼ੇ ਵਿਚ ਹੀ ਮਨ ਨਸ਼ਿਆਇਆ ਰਹਿੰਦਾ ਹੈ, ਮੇਰੀ ਹੋਰ ਨਸ਼ਿਆਂ ਦੀ ਪਿਆਸ ਬੁਝ ਗਈ ਹੈ। ਆਪਣੀ ਮਸਤੀ ਵਿਚ ਹੀ ਪੂਰੀ ਤਰ੍ਹਾਂ ਰੱਜਿਆ ਰਹਿੰਦਾ ਹਾਂ, ਹੁਣ ਮਿਠਾਈ ਆਦਿ ਦੀ ਭੁੱਖ ਨਹੀਂ ਰਹੀ। ਜਦੋਂ ਤੋਂ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਬਾਬ ਦੀ ਤੂੰ ਹੀ ਨਿਰੰਕਾਰ, ਇਕ ਤੂੰ ਹੀ ਨਿਰੰਕਾਰ ਵਾਲੀ ਧੁਨੀ ਸੁਣੀ ਹੈ।

*ਜੋਊ ਭੁਜਾ ਗਹਿ ਕਾਢੈ*
*ਸੀਸ ਪੈ ਹਮਾਰੇ ਸਦਾ ਰਹੈ ਦੈਵੀ ਹਾਥ*
*ਜੋਊ ਭੁਜਾ ਗਾਹਿ ਕਾਢੈ ਅੰਧ-ਕੂਪ ਤੇ ਸਰਬ ਕੋ।*
*ਤੇਰਾ ਤੇਰਾ ਸੰਖਯਾ ਸੇ ਤਰਾਜੂ ਤੁਲਯ*
*ਅਰੁ ਖਾਲੀ ਨਾਹੀ ਫੇਰਯੋ ਆਯੋ ਯਾਚਨ ਦਰਬ ਕੋ।*
*ਹਸਨ 'ਬਦਾਲ ਵਿਖੇ ਰੋਕ ਕੇ ਗਿਰਤ ਗਿਰਿ*
*ਭੰਜਕ ਕੰਧਾਰੀ ਵਲੀ ਪੀਰ ਕੇ ਗਰਬ ਕੋ।*
*ਰਾਗ ਔ ਵੈਰਾਗ ਭਰੀ ਤਾਰ ਮਰਦਾਨਾ ਸਾਥ*
*ਮੇਲਤ ਹੈ ਹਰਿ ਵ੍ਰਿਜਈਸ਼ ਕੀ ਤਰਬ ਕੋ॥*

ਭਾਵ ਸਾਡੇ ਸਿਰਾਂ ਉੱਪਰ ਉਹ ਰੱਬੀ ਹੱਥ ਸਦਾ ਹੀ ਬਣਿਆ ਰਹੇ, ਜੋ ਸਭਨਾਂ ਨੂੰ ਅਗਿਆਨ ਦੇ ਹਨੇਰੇ ਖੂਹ ਵਿੱਚੋਂ ਬਾਹੋਂ ਫੜ ਕੇ ਬਾਹਰ ਕੱਢ ਲਵੇ। ਤੇਰਾ-ਤੇਰਾ ਦੀ ਗਿਣਤੀ ਵਿਚ ਤੱਕੜੀ ਤੋਲੀ ਅਤੇ ਕੋਈ ਚੀਜ਼ ਮੰਗਣ ਆਇਆ ਵੀ ਖਾਲੀ ਨਹੀਂ ਮੋੜਿਆ। ਹਸਨ ਅਬਦਾਲ ਵਿਚ ਡਿੱਗਦੇ ਪਹਾੜ ਨੂੰ ਰੋਕ ਕੇ ਪੀਰ ਵਲੀ ਕੰਧਾਰੀ ਦਾ ਹੰਕਾਰ ਤੋੜਿਆ। ਰਾਗ ਅਤੇ ਵੈਰਾਗ ਭਰੀ ਤਾਰ ਵਾਲਾ ਤੰਤਰੀ ਭਾਈ ਮਰਦਾਨਾ ਜਿਸ ਦੇ ਨਾਲ ਹੈ, ਉਹ ਗੁਰੂ, ਕਾਨ੍ਹ ਸਿੰਘ ਦੀ ਤਰਬ ਨੂੰ ਨਾਲ ਮੇਲਦਾ ਹੈ, ਇਕ ਸੁਰ ਕਰ ਲੈਂਦਾ ਹੈ। ■

# ਸ੍ਰੀ ਗੁਰੂ ਨਾਨਕ ਪ੍ਰਕਾਸ਼ ਕ੍ਰਿਤ ਭਾਈ ਸੰਤੋਖ ਸਿੰਘ
## (ਚੋਣਵੇਂ ਪੱਖ ਤੇ ਪ੍ਰਮੁੱਖ ਵਿਸ਼ੇਸ਼ਤਾਵਾਂ)

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਸਿੱਖ ਧਰਮ ਸੰਸਾਰ ਦਾ ਆਧੁਨਿਕਤਮ, ਸਮਾਜਿਕ ਅਤੇ ਸੱਭਿਆਚਾਰਕ ਤੱਤਾਂ ਦੀ ਭਰਪੂਰਤਾ ਵਾਲਾ ਧਰਮ ਹੈ। ਇਸ ਧਰਮ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਯੁੱਗ ਜੋ ਕਿ ਰਾਜਨੀਤਿਕ, ਸਮਾਜਿਕ, ਸਦਾਚਾਰਕ ਅਤੇ ਸੱਭਿਆਚਾਰਕ ਪੱਖੋਂ ਘੋਰ ਗਿਰਾਵਟ ਵਾਲਾ ਸਮਾਂ ਸੀ, ਉਸ ਵਿਚ ਆਪਣੀ ਧਰਮ ਪ੍ਰਤੀ ਅਸਲੋਂ ਹੀ ਮੌਲਿਕ ਚੇਤਨਤਾ ਅਤੇ ਜਨ-ਸਾਧਾਰਨ ਨਾਲ ਅਤਿ ਨਿਕਟ-ਸੰਬੰਧਾਂ ’ਚ ਵਾਬਸਤਾ ਜੀਵਨ-ਸ਼ੈਲੀ ਦੇ ਦੋ ਅਤਿ ਨਿੱਗਰ ਆਧਾਰਾਂ ਉੱਪਰ ਇਕ ਸਹਿਜ ਅੰਦਾਜ਼ ’ਚ ਸਥਾਪਿਤ ਕੀਤਾ। ਗੁਰੂ ਜੀ ਦੁਆਰਾ ਅਪਣਾਏ ਸਾਰੇ ਢੰਗ-ਤਰੀਕੇ ਵਿਭਿੰਨ ਮਜ਼ਹਬਾਂ, ਸੰਪਰਦਾਵਾਂ ਦੇ ਸੰਸਥਾਪਕਾਂ ਦੇ ਢੰਗ-ਤਰੀਕਿਆਂ ਤੋਂ ਅਸਲੋਂ ਵੱਖਰੇ ਸਨ। ਸ਼ਾਇਦ ਇਸੇ ਕਰਕੇ ਨਾ ਸਿਰਫ ਗੁਰੂ ਨਾਨਕ ਨਾਮ-ਲੇਵਾ ਸਿੱਖ, ਜਿਨ੍ਹਾਂ ਦੀ ਗਿਣਤੀ ਅਜੇ ਵੀ ਕੋਈ ਬਹੁਤੀ ਜ਼ਿਆਦਾ ਨਹੀਂ, ਸਗੋਂ ਸਾਰਾ ਸੰਸਾਰ ਹੀ ਮਾਨੋਂ ਉਨ੍ਹਾਂ ਦਾ ੫੫੦-ਵਾਂ ਪ੍ਰਕਾਸ਼ ਗੁਰਪੁਰਬ ਮਨਾਉਣ ਵਾਸਤੇ ਪੱਬਾਂ ਭਾਰ ਹੋਇਆ ਦਿੱਸ ਰਿਹਾ ਹੈ। ਗੁਰੂ ਜੀ ਦਾ ਜੀਵਨ ਸਮੁੱਚੇ ਤੌਰ ’ਤੇ ਮਜ਼ਹਬਾਂ, ਜਾਤਾਂ, ਸੰਪਰਦਾਵਾਂ, ਦੇਸ਼ਾਂ-ਪ੍ਰਾਂਤਾਂ, ਰੰਗਾਂ, ਨਸਲਾਂ ਆਦਿ ਦੇ ਸਾਰੇ ਵਖਰੇਵਿਆਂ ਤੋਂ ਪੂਰੀ ਤਰ੍ਹਾਂ ਉੱਪਰ ਕੁੱਲ ਮਨੁੱਖਤਾ ਦੇ ਸਰਬਪੱਖੀ ਭਲੇ ਦੇ ਉਚੇਰੇ ਉਦੇਸ਼ ਨੂੰ ਸਮਰਪਿਤ ਰਿਹਾ। ਗੁਰੂ ਸਾਹਿਬ ਨੇ ਇੰਨਾ ਵਿਲੱਖਣ ਅਤੇ ਇੰਨਾ ਜ਼ਿਆਦਾ ਅਰਥ-ਭਰਪੂਰ ਕਾਰਜ ਕੀਤਾ ਜਿਸ ਨੂੰ ਉਨ੍ਹਾਂ ਦੇ ਜੀਵਨ-ਕਾਲ ਤੋਂ ਮਗਰੋਂ ਕੁਝ ਲਿਖਾਰੀਆਂ ਦੁਆਰਾ ਕਲਮਬੱਧ ਕਰਨ ਦੇ ਜਤਨ ਹੋਏ। ਇਹ ਮੁੱਖ ਤੌਰ ’ਤੇ ਸਾਹਿਤ ਦੇ ਦੂਸਰੇ ਰੂਪ ਵਾਰਤਕ ’ਚ ਸੀ। ਇਹ ਲਿਖਤਾਂ ਜਨਮਸਾਖੀਆਂ ਅਖਵਾਉਂਦੀਆਂ ਹਨ। ਜਨਮਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਜਾਣਨ ਦਾ ਇਕ ਵਿਆਪਕ ਆਧਾਰ ਵਾਲਾ ਸ੍ਰੋਤ/ਸੋਮਾ ਹਨ, ਜਿਨ੍ਹਾਂ ਦੇ ਕਰਤਾ ਬਹੁਤ ਕਰਕੇ ਸ਼ਰਧਾਵਾਨ ਸਮਰਪਿਤ ਸਿੱਖ ਸਨ। ਇਨ੍ਹਾਂ ਦੇ ਇਲਾਵਾ ਲੋਕਯਾਨਿਕ ਸ੍ਰੋਤ ਪੀੜ੍ਹੀ-ਦਰ-ਪੀੜ੍ਹੀ ਕ੍ਰਿਆਸ਼ੀਲ ਹੈ। ਗੁਰੂ ਜੀ ਦੀ ਮਹਿਮਾ ਕਰਦਿਆਂ ਉਨ੍ਹਾਂ ਬਾਰੇ ਬਹੁਤ ਕੁਝ ਬਜ਼ੁਰਗਾਂ ਤੋਂ ਸੁਣਨ ਨੂੰ ਮਿਲਦਾ ਹੈ। ਇਨ੍ਹਾਂ ਦੋ ਪ੍ਰਮੁੱਖ ਸ੍ਰੋਤਾਂ ਦੇ ਆਧਾਰ ’ਤੇ ਗੁਰੂ ਸਾਹਿਬ ਦੇ ਵਿਆਪਕ ਆਧਾਰ ਵਾਲੇ ਵਿਲੱਖਣ ਜੀਵਨ ਉੱਪਰ ਕਵਿਤਾ ਅਤੇ ਵਾਰਤਕ ਦੋਨਾਂ ’ਚ ਦੁਜੈਲੈ ਸ੍ਰੋਤਾਂ ਨੇ ਰੂਪਾਕਾਰ ਗ੍ਰਹਿਣ ਕੀਤਾ ਜਿਨ੍ਹਾਂ ਵਿਚ ਭਾਈ ਸੰਤੋਖ ਸਿੰਘ ਹੋਰਾਂ ਦੁਆਰਾ ਕਵਿਤਾ ’ਚ ਬ੍ਰਿਜ ਭਾਸ਼ਾ ’ਚ ਕਲਮਬੱਧ ਕਰ ਕੇ ਹੋਂਦ ’ਚ ਲਿਆਂਦਾ ਗਿਆ

**ਮੁਖੀ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲਾਂ) ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ- ੧੪੩੫੦੫; ਮੋ. +੯੧੯੮੭੨੭-੩੫੧੧੧*

ਸ੍ਰੋਤ ਇਕ ਪ੍ਰਮੁੱਖ ਤੇ ਡੂੰਘੇ ਮਹੱਤਵ ਵਾਲਾ ਸੋਮਾ ਹੈ ਜਿਸ ਦਾ ਬਹੁਪੱਖੀ ਅਤੇ ਬਹੁਕੋਨੀ ਅਧਿਐਨ ਇਸ ਹਥਲੇ ਲੇਖ ਦਾ ਵਿਸ਼ਾ-ਵਸਤੂ ਹੈ। ਇਸ ਅਧਿਐਨ ਨੂੰ ਵਿਭਿੰਨ ਉਪ ਸਿਰਲੇਖਾਂ ਅਧੀਨ ਪ੍ਰਸਤੁਤ ਕੀਤਾ ਜਾ ਰਿਹਾ ਹੈ।

**੧. ਚੂੜਾਮਣਿ :** ਹਥਲੇ ਸ੍ਰੋਤ ਦੇ ਕਰਤਾ ਭਾਈ ਸੰਤੋਖ ਸਿੰਘ ਨੂੰ ਚੂੜਾਮਣਿ ਕਰਕੇ ਲਿਖਿਆ, ਬੋਲਿਆ ਤੇ ਯਾਦ ਕੀਤਾ ਜਾਂਦਾ ਹੈ ਜਿਸ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਦੇ ਪੰਨਾ ੪੭੫ 'ਤੇ ਅੰਕਿਤ ਹੈ :

"ਚੂੜਾਮਣਿ. ਸੰ. ਸੰਗਯਾ ਮੁਕਟ (ਤਾਜ) ਦੀ ਮਣਿ (ਰਤਨ) ੨. ਸਿਰ ਪੁਰ ਪਹਿਰਣ ਦਾ ਰਤਨ। ੩ ਭਾਵ-ਸਰਤਾਜ.

## ੨. ਭਾਈ ਸੰਤੋਖ ਸਿੰਘ-ਪਰਵਾਰਿਕ ਤੇ ਸੰਪ੍ਰਦਾਈ ਪਿਛੋਕੜ

ਇਸ ਮਹੱਤਵਪੂਰਨ ਸ੍ਰੋਤ ਦੇ ਕਰਤਾ ਭਾਈ ਸੰਤੋਖ ਸਿੰਘ ਬਾਰੇ ਜਾਣਕਾਰੀ ਚੋਣਵੇਂ ਅੰਸ਼ਿਕ ਰੂਪ 'ਚ ਦੇਣੀ ਉੱਚਿਤ ਜਾਪਦੀ ਹੈ ਜੋ ਕਿ 'ਮਹਾਨ ਕੋਸ਼' ਦੇ ਪੰਨਾ ੨੪੪-੪੫ 'ਤੇ ਅੰਕਿਤ ਹੈ :-

"ਸੰਤੋਖ ਸਿੰਘ ਦੇ ਪਿਤਾ ਭਾਈ ਦੇਵਾ ਸਿੰਘ ਜੀ ਬੂੜੀਆ (ਜ਼ਿਲ੍ਹਾ ਅੰਬਾਲਾ) ਨਿਵਾਸੀ ਸਤਸੰਗੀ ਪੁਰਖ ਸਨ, ਇਹ ਸੰਤ ਕਰਮ ਸਿੰਘ ਨਿਰਮਲੇ ਦੀ ਸੰਗਤਿ ਕਰਕੇ ਵੇਦਾਂਤ ਅਤੇ ਗੁਰਬਾਣੀ ਦੇ ਗਯਾਤਾ ਹੋਏ, ਵਿਦਯਾ ਦੀ ਰੁਚੀ ਇਨ੍ਹਾਂ ਨੂੰ ਪ੍ਰੇਰ ਕੇ ਸ੍ਰੀ ਅੰਮ੍ਰਿਤਸਰ ਜੀ ਲੈ ਆਈ, ਉਸੇ ਥਾਂ ਇਨ੍ਹਾਂ ਦੇ ਘਰ ਭਾਈ ਸੰਤੋਖ ਸਿੰਘ ਜੀ ਦਾ ਜਨਮ ਸੰਮਤ ੧੮੪੫ ਵਿਚ ਹੋਇਆ, ਇਨ੍ਹਾਂ ਨੇ ਅੰਮ੍ਰਿਤਸਰ ਦੇ ਪ੍ਰਸਿੱਧ ਗਯਾਨੀ ਸੰਤ ਸਿੰਘ ਜੀ ਤੋਂ ਕਾਵਯ ਵਿਦਯਾ ਪੜ੍ਹੀ। ਭਾਈ ਸੰਤੋਖ ਸਿੰਘ ਜੀ ਕਾਵਯ ਦੇ ਪੂਰਣ ਪੰਡਿਤ ਅਤੇ ਕਵਿਤਾ ਰਚਣ ਦੀ ਅਲੌਕਿਕ ਸ਼ਕਤਿ ਰੱਖਦੇ ਸਨ, ਆਪ ਨੇ ਬੂੜੀਏ ਵਿਚ ਰਹਿਕੇ ਅਮਰਕੋਸ਼ ਦਾ ਉਲਥਾ ਕੀਤਾ ਅਤੇ ਸੰਮਤ ੧੮੮੦ ਵਿਚ "ਗੁਰੂ ਨਾਨਕ ਪ੍ਰਕਾਸ਼" ਪੁਸਤਕ ਰਚਿਆ। ਇਸ ਤੋਂ ਪਿੱਛੋਂ ਇਹ ਮਹਾਰਾਜਾ ਕਰਮ ਸਿੰਘ ਜੀ ਪਾਸ ਪਟਿਆਲੇ ਜਾ ਨੌਕਰ ਹੋਏ, ਸੰਮਤ ੧੮੮੨ ਵਿਚ ਕੈਥਲਪਤਿ ਭਾਈ ਉਦਯ ਸਿੰਘ ਜੀ ਨੇ ਇਨ੍ਹਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਕੇ ਲੈ ਲਿਆ ਅਤੇ ਸਨਮਾਨ ਨਾਲ ਆਪਣੇ ਪਾਸ ਰੱਖਿਆ. . . ਕਵਿ ਰਾਜ ਜੀ ਦੇ ਬਣਾਏ ਹੋਏ ਪ੍ਰਸਿੱਧ ਪੁਸਤਕ ਇਹ ਹਨ:

(੧) ਅਮਰ ਕੋਸ਼, (੨) ਗੁਰੂ ਨਾਨਕ ਪ੍ਰਕਾਸ਼ ਸੰਮਤ ੧੮੮੦ (੩) ਜਪੁਜੀ ਸਾਹਿਬ ਦਾ "ਗਰਬ ਗੰਜਨੀ ਟੀਕਾ" ਜੋ ਸੰਮਤ ੧੮੮੬ ਵਿਚ ਸਮਾਪਤ ਕੀਤਾ (੪) ਆਤਮ ਪੁਰਾਣ ਦਾ ਉਲਥਾ (੫) ਵਾਲਮੀਕਿ ਰਾਮਾਯਣ ਦਾ ਉਲਥਾ ੧੮੯੧ (੬) ਗੁਰੁ ਪ੍ਰਤਾਪ ਸੂਰਯ (ਸੂਰਜ ਪ੍ਰਕਾਸ਼) ਸੰਮਤ ੧੯੦੦.

ਭਾਈ ਸਾਹਿਬ ਨੂੰ ਗੁਰੁਮਤ ਵਿਚ ਪੂਰੀ ਸ਼੍ਰੱਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤਿ ਅਤੇ ਪ੍ਰੇਰਣਾ ਦ੍ਵਾਰਾ ਜੋ ਆਪ ਗੁਰੂਆਂ ਦੀ ਕਥਾ ਪੁਰਾਣਰੀਤੀ ਅਨੁਸਾਰ ਅਵਤਾਰਾਂ ਜੇਹੀ ਲਿਖੋਗੇ ਅਤੇ ਸ਼ਾਸਤ੍ਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ, ਤਾਂ ਉਨ੍ਹਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ ਕਈ ਥਾਈਂ

ਟੱਪਲਾ ਖਾ ਗਏ ਹਨ". . .

ਪ੍ਰਬੁੱਧ ਅਤੇ ਗੁਰਮਤਿ ਵਿਚਾਰਧਾਰਾ ਅਤੇ ਸਿਧਾਂਤਾਂ ਦੇ ਡੂੰਘੇ ਗਿਆਤਾ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਅੰਕਿਤ ਕੀਤੀ ਗਈ, ਇਸ ਜਾਣਕਾਰੀ ਦਾ ਮੂਲ ਭਾਵ 'ਸ੍ਰੀ ਗੁਰੁ ਨਾਨਕ ਪ੍ਰਕਾਸ਼' ਦੇ ਅਧਿਐਨ-ਵਿਸ਼ਲੇਸ਼ਣ ਕਰਦਿਆਂ ਮਨ-ਮਸਤਕ 'ਚ ਰੱਖਿਆ ਜਾਵੇ ਤਾਂ ਭਾਈ ਸਾਹਿਬ ਦੀ ਕਵਿਤਾ ਦੀ ਉੱਚੀ ਉਡਾਰੀ ਵਾਲੀ ਕਲਾ ਦਾ ਠੀਕ ਮੁਲਿਆਂਕਣ ਵੀ ਸੰਭਵ ਹੋ ਸਕਦਾ ਹੈ ਅਤੇ ਇਸ ਰਚਨਾ 'ਚ ਗੁਰਮਤਿ ਵਿਚਾਰਧਾਰਾ ਦੇ ਸੁਚੇਤ-ਅਚੇਤ ਖ਼ਿਲਾਫ ਜਾਣ ਵਾਲੀਆਂ ਕਮੀਆਂ-ਪੇਸ਼ੀਆਂ ਨੂੰ ਵੀ ਸਮਝਿਆ ਜਾ ਸਕਦਾ ਹੈ। ਇਹ ਦੋਨੋਂ ਉਦੇਸ਼ਾਂ ਦੀ ਇੱਕੋ ਸਮੇਂ ਪੂਰਤੀ ਹੋਣ ਦੀ ਤਵੱਕੋਂ ਜਾਂ ਆਸ ਕਰਨੀ ਬਣਦੀ ਹੈ।

ਮਹਾਂਕਾਵਿ ਅਤੇ ਕਥਾਕਾਵਿ ਪੱਖੋਂ ਬਾਕਮਾਲ ਰਚਨਾ ਹੈ, ਕਥਾ-ਕਥਾਨਕ ਦੇ ਇਕ ਛੋਟੇ ਹਿੱਸੇ ਉੱਪਰ ਇਕ ਅੰਸ਼ਿਕ ਅੰਤਰ-ਝਾਤ ਪਾਈ ਜਾ ਸਕਦੀ ਹੈ ਇਸ ਮਹਾਂਕਾਵਿ ਦਾ ਕਥਾ ਪਾਸਾਰ ਬਹੁਤ ਵਿਆਪਕ ਹੈ। ਇਸ ਨੂੰ ਚੂੜਾਮਣਿ ਕਵਿ ਸੰਤੋਖ ਸਿੰਘ ਹੋਰਾਂ ਨੇ ਪਾਤਰਾਂ ਦੇ ਸਰੀਰਿਕ, ਮਾਨਸਿਕ ਅਤੇ ਆਤਮਿਕ ਅਮਲਾਂ/ਕਰਮਾਂ ਅਤੇ ਉਨ੍ਹਾਂ ਦੇ ਦਿਲਾਂ ਦੇ ਸੰਸਕਾਰਾਂ, ਵਲਵਲਿਆਂ, ਮਨ ਦੇ ਮਨੋਵੇਗਾਂ, ਬਦਲਦੇ ਮਨੋਭਾਵਾਂ, ਮਾਨਸਿਕ ਅਵਸਥਾਵਾਂ/ਸਥਿਤੀਆਂ ਨੂੰ ਬਹੁਤ ਤਵਜੋਂ ਤੇ ਵਿਸਥਾਰ ਦਿੰਦਿਆਂ ਹਿਰਦੇ ਸਪਰਸ਼ੀ, ਰੂਹ ਨੂੰ ਆਤਮਿਕ ਸਕੂਨ ਤੇ ਦੁਖ, ਸੁਖ, ਆਨੰਦ ਦੇ ਵੰਨ-ਸੁਵੰਨੇ ਅਨੁਭਵ ਪ੍ਰਦਾਨ ਕਰਦਿਆਂ ਬਹੁਤ ਹੀ ਰਸ-ਭਰਪੂਰ ਬਣਾਇਆ ਹੈ। ਪਾਠਕ/ਸਰੋਤੇ ਉਨ੍ਹਾਂ ਪ੍ਰਸੰਗਾਂ ਨੂੰ ਪੜ੍ਹਦਿਆਂ-ਸੁਣਦਿਆਂ ਕਦੇ ਖੁਦ ਨੂੰ ਵੈਰਾਗ ਅਤੇ ਕਦੇ ਅਨੁਰਾਗ ਦੀ ਮਨੋਦਸ਼ਾ 'ਚ ਮਹਿਸੂਸਦੇ ਹਨ; ਕਦੇ ਉਹ ਹੰਝੂ ਕੇਰਦੇ ਹਨ ਅਤੇ ਕਦੇ ਵਗਦੇ ਹੰਝੂਆਂ 'ਚੋਂ ਮੁਸਕਾਉਣ ਲੱਗਦੇ ਹਨ। ਇਹ ਭਾਵਾਂ ਪਰੁੱਚਾ ਕਾਵਿ ਕੁਦਰਤ ਦੇ ਦ੍ਰਿਸ਼-ਵਰਣਨ ਨੂੰ ਵੀ ਕਵੀ ਵਿਭਿੰਨ ਭਾਵਾਂ, ਜਜ਼ਬਿਆਂ ਅਤੇ ਮਨੋਵੇਗਾਂ 'ਚ ਪ੍ਰਸਤੁਤ ਕਰਦੇ ਹੋਏ ਇਸ 'ਚੋਂ ਵੀ ਵਿਭਿੰਨ ਰਸਾਂ ਦੇ ਹੁਲਾਰੇ ਪਾਠਕਾਂ-ਸਰੋਤਿਆਂ ਨੂੰ ਪ੍ਰਦਾਨ ਕਰਾਉਂਦਾ ਹੈ। ਇਸ ਮਹਾਂਕਾਵਿ ਦੇ ਕਥਾ-ਕਥਾਨਕ 'ਚ ਜੇਕਰ ਕੋਈ ਮਨ-ਅੰਤਰ ਤੋਂ ਜੁੜ ਜਾਂਦਾ ਹੈ ਤਾਂ ਉਹ ਫੁੱਲਾਂ ਉੱਪਰ ਭੰਵਰੇ ਦੇ ਮੰਡਰਾਉਣ ਵਾਲੀ ਸਥਿਤੀ 'ਚ ਮਹਿਸੂਸਦਾ ਹੋਇਆ ਇਸ ਨੂੰ ਛੱਡ ਨਹੀਂ ਸਕਦਾ। ਗੁਰੂ ਜੀ ਦੀ ਬਾਲ ਲੀਲਾ ਦੇ ਪੰਜਵੇਂ ਅਧਿਆਇ ਦਾ ਇਕ ਦੋਹਰਾ ਮਾਂ ਦੀ ਮਮਤਾ ਨੂੰ ਪ੍ਰਗਟਾਉਂਦਾ ਹੋਇਆ ਬਾਲ-ਗੁਰੂ-ਪੁੱਤਰ ਪ੍ਰਤੀ ਖਿੱਚ ਅਤੇ ਬਾਲ-ਗੁਰੂ ਜੀ ਨੂੰ ਪਹਿਨਾਏ ਗਹਿਣਿਆਂ ਦਾ ਅਸਚਰਜ ਵਰਣਨ ਕਿੰਨਾ ਮਾਰਮਿਕ ਹੈ।

*ਪਲਨਾ ਪਰ ਪੌਢਾਵਈ ਕਹਿ ਲਲਨਾ ਕੇ ਅੰਕ।*
*ਲਾਲਤਿ ਮਾਤ ਬਿਸਾਲ ਹਿਤ ਸੂੰਘਤਿ ਬਦਨ ਮਯੰਕ ॥੨॥*
*ਆਨਨਿ ਆਰਨਜਾਤ ਨਿਹਾਰੀ। ਲੀਲ ਲਲਿਤੰ ਆਰਤ ਹਾਰੀ।*
*ਲੋਚਨ ਅਮਲ ਕਮਲ ਦਲ ਜੈਸੇ। ਨਾਸਾ ਤਿਲ ਪ੍ਰਸੂਨ ਨਹਿ ਵੈਸੇ ॥੩॥. . .*
*ਕਰ ਮਹਿੰ ਕਟ ਪਦ ਨੂਪਰ ਸੋਹੈਂ। ਜੋ ਦੇਖੇ ਤਿਸਕੋ ਮਨ ਮੋਹੈਂ ॥*

*ਦੁਇ ਦੁਇ ਦਸਨ ਅਧਰ ਦੁਤਿ ਹੋਤੀ ॥ ਸੰਪੁਟ ਬਿਦ੍ਰੁੱਮ ਜਿਉ ਜੁਗ ਮੋਤੀ ॥੫॥*
*(ਅਧਿ: ੫, ਪੰਨਾ ੧੭੬)*

ਗੁਰੂ ਜੀ ਥੋੜੇ ਵੱਡੇ ਹੁੰਦੇ ਹਨ, ਤਾਂ ਘਰ ਦੀਆਂ ਚੀਜ਼ਾਂ ਘਰੋਂ ਲੈ ਜਾਂਦੇ ਹਨ, ਪਰੰਤੂ ਉਹ ਘਰ ਮੋੜ ਕੇ ਨਹੀਂ ਲਿਆਉਂਦੇ। ਅਜਿਹੇ ਅਮਲ ਗੁਰੂ ਜੀ ਦੇ ਭਵਿੱਖ ਦੇ ਅਮਲਾਂ ਦੀ ਟੋਹ ਦੇਂਦੇ ਪ੍ਰਤੀਤ ਹੁੰਦੇ ਹਨ। ਮਨੋਵਿਗਿਆਨਕ ਅਤੇ ਬੇਹੱਦ ਸੁਭਾਵਿਕ ਹੈ ਕਿ ਮਾਂ ਇਨ੍ਹਾਂ ਅਮਲਾਂ ਤੋਂ ਬਾਲ ਨੂੰ ਰੋਕਦੀ ਹੈ ਤੇ ਡਾਂਟਦੀ ਹੈ, ਤਾਂ ਬਾਲ-ਗੁਰੂ ਮਾਂ ਤੋਂ ਡਰ ਜਾਂਦੇ ਹਨ ਅਤੇ ਅੱਖਾਂ ਨੀਵੀਆਂ ਕਰ ਲੈਂਦੇ ਹਨ। ਫਿਰ ਉਹ ਹੰਝੂ ਵਗਾਉਣ ਲੱਗਦੇ ਹਨ। ਭਾਈ ਸੰਤੋਖ ਸਿੰਘ ਜੀ ਦੇ ਮਨੋਹਰ ਕਾਵਿ ਸ਼ਬਦ ਹਨ:

*ਕਰਤਿ ਨਿਤਪ੍ਰਤਿ ਇਹ ਬਿਧਿ ਕਾਰ। ਦਯਾ ਕਰਨ ਕੋ ਜਿਹ ਬਿਵਹਾਰ।*
*ਇਕ ਬਾਸੁਰ ਇਕ ਭਾਂਜਨ ਲੀਨਾ। ਰੰਕ ਪਿਖਯੋ ਇਕ ਤਹਿਂ ਸੁਟ ਦੀਨਾ ॥੨੩॥*
*ਮੁਰਿਕਰਿ ਨਿਜ ਘਰ ਆਏ ਜਬਿਹੀ।*
*ਜਨਨੀ ਹੇਰੇ ਰੋਸੀ ਤਬਹੀ।*
*ਬੂਝਨ ਲਗੀ, "ਕਹਾਂ ਤੈਂ ਗੇਰਾ?*
*ਅਬ ਥੋ ਕਰ ਮਹਿਂ ਭਈ ਨ ਦੇਰਾ" ॥੨੪॥*
*ਮੁਖ ਤੇ ਕਹੈਂ ਨ ਉਤਰ ਕੋਊ।*
*ਭਏ ਤੂਸ਼ਨੀ ਗਤਿ ਦਾ ਜੋਊ।*
*ਕਰ ਮਹਿਂ ਲੇ ਲਕਰੀ ਤਬ ਮਾਤਾ।*
*ਡਰਪਾਵਨ ਲਾਗੀ ਨਿਜ ਤਾਤਾ ॥੨੫॥*
*ਮ੍ਰਿਗ ਅਰਭਕ ਸੇ ਚਕਿਤ ਚਖੁ ਕਰੇ ਨੀਚ ਡਰਿ ਮਾਤ।*
*ਸਜਲ ਭਏ ਝਖ ਦੋ ਮਨੋ ਛੋਰਤਿ ਸਰਿਤਾ ਗਾਤ ॥੨੬॥* *(ਪੰਨਾ ੧੯੨)*

ਮਾਂ ਦੀਆਂ ਮਨੋ-ਅਵਸਥਾਵਾਂ ਦਾ ਬਦਲਾਅ ਵੇਖਣ/ਜਾਣਨ ਯੋਗ ਹੈ ਕਿ ਝਿੜਕਣ ਮਗਰੋਂ ਮਾਂ ਤ੍ਰਿਪਤਾ ਨੂੰ ਪਿਆਰ ਮੋਹ ਉਮਡ ਆਉਂਦਾ ਹੈ ਤਾਂ ਪੁੱਤਰ ਨੂੰ ਗੋਦ 'ਚ ਬਿਠਾ ਕੇ ਉਹਦੀਆਂ ਅੱਖਾਂ ਦੇ ਹੰਝੂ ਪੂੰਝਦੀ ਅਤੇ ਪਛਤਾਵਾ ਕਰਦੀ ਹੈ ਕਿ ਕਿੰਨਾ ਮਹਿੰਗਾ ਇਕਲੌਤਾ ਪੁੱਤਰ ਮਿਲਿਆ। ਮੈਨੂੰ ਇਹਨੂੰ ਗੁੱਸੇ ਨਹੀਂ ਹੋਣਾ ਚਾਹੀਦਾ।

ਇਵੇਂ ਹੀ ਭਾਈ ਸੰਤੋਖ ਸਿੰਘ ਜੀ ਨੇ ਪਿਤਾ ਕਾਲੂ ਦੇ ਵੀ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਪ੍ਰਤੀ ਭਿੰਨ-ਭਿੰਨ ਤਰ੍ਹਾਂ ਦੇ ਸੁਭਾਵਿਕ ਪ੍ਰਤੀਕਰਮ ਪਾਠਕਾਂ-ਸਰੋਤਿਆਂ ਦੇ ਦ੍ਰਿਸ਼ਟੀਗੋਚਰ ਕੀਤੇ ਹਨ ਜੋ ਉਸ ਯੁੱਗ ਦੇ ਇਕ ਬਾਪ ਦੀ ਤਰਫੋਂ ਪ੍ਰਗਟਾਉਣੇ ਬੇਹੱਦ ਸੁਭਾਵਿਕ ਹਨ। ਕਵੀ ਸੰਤੋਖ ਸਿੰਘ ਇਸ ਪ੍ਰਕਾਰ ਆਪਣੇ ਪਾਠਕਾਂ-ਸਰੋਤਿਆਂ ਨੂੰ ਭਰਪੂਰ ਰੂਪ 'ਚ ਵਿਸਮਾਦ ਪ੍ਰਦਾਨ ਕਰਦੇ ਹਨ। ਕਵਿ ਜੀ ਨੇ ਬਾਲ ਸਾਖੀਆਂ ਨਾਲ ਬਾਲ ਨਾਨਕ ਜੀ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਰੁਚੀ ਨਾਲ ਵੱਖ-ਵੱਖ ਖੇਡਾਂ ਖੇਡਦਿਆਂ ਦਿਖਾ ਕੇ ਬਾਲ, ਗੁਰੂ ਜੀ ਦਾ ਜੀਵਨ ਪੂਰੀ ਤਰ੍ਹਾਂ ਬਾਲ-ਮਨੋਵਿਗਿਆਨ ਦੇ ਅਨੁਸਾਰੀ ਹੀ ਬਿਆਨ ਕੀਤਾ ਹੈ।

ਪਿਤਾ ਮਹਿਤਾ ਕਾਲੂ ਜੀ ਵੱਲੋਂ ਪਾਂਧੇ ਪੰਡਿਤ ਗੋਪਾਲ ਨੂੰ ਪਿਤਾ ਜੀ ਜ਼ੋਰ ਦੇ ਕੇ ਕਹਿੰਦੇ ਹਨ ਕਿ ਉਹ ਉਨ੍ਹਾਂ ਦੇ ਬੱਚੇ ਨੂੰ ਥੋੜ੍ਹੇ ਹੀ ਸਮੇਂ 'ਚ ਵੱਧ ਤੋਂ ਵੱਧ ਪੜ੍ਹਾ ਦੇਣ। ਜੇਕਰ ਉਨ੍ਹਾਂ ਚੰਗਾ ਪੜ੍ਹਾਇਆ ਤਾਂ ਉਹ ਪਾਂਧੇ ਦਾ ਹੱਕ ਨਹੀਂ ਰੱਖਣਗੇ। ਕਾਲੂ ਜੀ ਦੇ ਮਨ ਅੰਤਰ ਵਿਚ ਪੁੱਤਰ ਕਰਕੇ ਪਰਵਾਰ ਦੀ ਖੁਸ਼ਹਾਲੀ ਅਤੇ ਚੰਗੀ ਹਾਲਤ ਹੋ ਜਾਣ ਦੀ ਆਸ ਲੱਗੀ ਹੁੰਦੀ ਹੈ। ਭਾਈ ਸੰਤੋਖ ਸਿੰਘ ਪਿਤਾ ਜੀ ਦੁਆਰਾ ਪੁੱਤਰ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਪਾਂਧੇ ਕੋਲ ਪੜ੍ਹਨ ਲੈ ਕੇ ਜਾਣ ਦੇ ਬਿਰਤਾਂਤ ਅਤੇ ਵਰਣਨ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਡੂੰਘੀ ਤੇ ਤਿੱਖੀ ਚੇਤਨਾ ਤੇ ਸੂਝ ਦੀ ਝਲਕ ਦੇਂਦੇ ਹਨ ਅਤੇ ਇਹ ਉਸ ਦੀ ਅਗਾਮੀ ਜੀਵਨ ਦੀ ਅਸਾਧਾਰਨ ਬੁੱਧੀ ਨੂੰ ਪ੍ਰਤਿਬਿੰਬਤ ਕਰਦੇ ਹਨ। ਪਿਤਾ ਪਾਂਧੇ ਕੋਲ ਬਿਠਾ ਕੇ ਚਲੇ ਜਾਂਦੇ ਹਨ ਤਾਂ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਪਾਂਧੇ ਦੁਆਰਾ ਪੜ੍ਹਾਇਆ ਜਾਂਦਾ ਪਾਠ ਬਿਨ੍ਹਾ ਕਿਸੇ ਅਟਕਾਅ ਜਾਂ ਕਠਿਨਾਈ ਦੇ ਪੜ੍ਹਦੇ ਹੋਏ ਪਾਂਧੇ ਨੂੰ ਹੈਰਾਨ ਕਰ ਦੇਂਦੇ ਹਨ।

ਜਦੋਂ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਘਰ ਆਉਂਦੇ ਹਨ ਅਤੇ ਮਾਤਾ ਤ੍ਰਿਪਤਾ ਜੀ ਪੜ੍ਹੀ ਗਈ ਪੜ੍ਹਾਈ ਬਾਰੇ ਪੁੱਛਦੇ ਹਨ ਤਾਂ ਬਾਲ-ਗੁਰੂ ਨਿਰਸੰਕੋਚ ਸਭ ਕੁਝ ਪੜ੍ਹਿਆ-ਪੜ੍ਹਾਇਆ ਦੱਸ ਕੇ ਮਾਂ ਨੂੰ ਖੁਸ਼ ਕਰ ਦੇਂਦੇ ਹਨ। ਪਾਠਸ਼ਾਲਾ 'ਚ ਪੜ੍ਹਿਆ ਪਹਾੜਾ ਵੀ ਇੰਨ-ਬਿੰਨ ਸੁਣਾ ਦੇਂਦੇ ਹਨ ਤਾਂ ਮਾਤਾ ਜੀ ਖੁਸ਼ ਹੋ ਕੇ ਆਪਣੇ ਹੋਣਹਾਰ ਪੁੱਤਰ 'ਤੇ ਸਦਕੇ ਜਾਂਦੇ ਹਨ। ਪਰ ਕਈ ਵਾਰ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਪਾਂਧੇ ਨੂੰ ਡੂੰਘੇ-ਭੇਦ ਭਰੇ ਸਵਾਲ ਅੱਗੋਂ ਕਰਦੇ ਹਨ ਤਾਂ ਪਾਂਧਾ ਲਾਜਵਾਬ ਹੋ ਜਾਂਦਾ ਹੈ। ਬਾਲ ਨਾਨਕ ਆਖਦੇ ਹਨ ਕਿ ਪਾਂਧਾ ਜੀ! ਤੁਹਾਡੇ ਦੁਆਰਾ ਪੜ੍ਹਾਈ ਗਈ ਪੜ੍ਹਾਈ ਸੰਸਾਰ ਨਾਲ ਜੋੜਨ ਵਾਲੀ ਹੈ, ਪਰੰਤੂ ਰੱਬ ਦੇ ਦਰਬਾਰ 'ਚ ਇਹ ਕੰਮ ਨਹੀਂ ਆਉਂਦੀ। ਹੇ ਪਾਂਧਾ ਜੀ! ਸੰਸਾਰਕ ਮੋਹ ਨੂੰ ਅੱਗ 'ਚ ਜਲਾ ਕੇ ਕਾਲਖ ਪੀਸ ਕੇ ਸਿਆਹੀ ਬਣਾਉਣੀ ਚਾਹੀਏ। ਆਪਣੀ ਅਕਲ ਨੂੰ ਕਾਗਜ਼ ਬਣਾ ਅਤੇ ਇਸ ਕਾਗਜ਼ ਉੱਪਰ ਰੱਬ ਦੇ ਨਾਮ ਦੀ ਉਸਤਤ ਲਿਖਣੀ ਚਾਹੀਏ। ਇਸੇ ਤਰ੍ਹਾਂ ਨਾਲ ਪਾਂਧੇ ਨੂੰ ਵਿਸਮਾਦਤ ਕਰ ਕੇ ਉਹ ਅੱਗੋਂ ਪਾਂਧੇ ਨੂੰ ਹੀ ਪੜ੍ਹਾ ਆਉਂਦੇ ਹਨ। ਪਾਂਧਾ ਬਾਲ ਗੁਰੂ ਦੇ ਰੂਹਾਨੀ ਗਿਆਨ ਅਨੁਭਵ ਦਾ ਕਾਇਲ ਹੋਇਆ :

*ਸੁਨਿ ਸੁਨਿ ਸ੍ਰੋਨਨ ਬੈਨਨਿ ਪਾਧਾ।*
*ਨਿਜ ਚਿਤ ਅਹਿ ਲਖਿ ਮੰਤ੍ਰਨ ਬਾਧਾ।*
*ਤਯੋਂ ਤਯੋਂ ਨੰਮ੍ਰਿ ਹੋਣਿ ਬਰ ਬਾਨੀ।*
*ਬੂਝਨ ਹੇਤ ਬਦਹਿ ਸੁਖਦਾਨੀ ॥੩੬॥*

ਇਹ ਕਾਂਡ ਸਮੁੱਚੇ ਤੌਰ 'ਤੇ ਇਹ ਪ੍ਰਗਟ ਕਰਦਾ ਹੈ ਕਿ ਅਧਿਆਤਮਿਕ ਤੇ ਰੂਹਾਨੀ ਗਿਆਨ ਅਨੁਭਵ ਨਾਲ ਬਾਲ-ਗੁਰੂ ਮਾਲਾਮਾਲ ਸਨ, ਜੋ ਕਿ ਵਿਸਮਾਦਤ ਕਰਨ ਵਾਲਾ ਵਿਸ਼ਾ ਹੈ।

ਅਠਵਾਂ ਅਧਿਆਇ ਸ਼ਿਸ਼ ਦੇ ਤੌਰ 'ਤੇ ਮੌਲਵੀ ਪਾਸ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਨੂੰ ਛੱਡ ਕੇ ਆਉਣ ਤੇ ਮੌਲਵੀ ਦੁਆਰਾ ਪੜ੍ਹਾਈ ਫ਼ਾਰਸੀ ਅਤਿ ਸੁਖੈਨਤਾ ਨਾਲ ਸਮਝ ਜਾਣ ਕੇ ਮੌਲਵੀ ਨੂੰ ਹੈਰਾਨੀ 'ਚ ਪਾਉਣ ਵਾਲਾ ਹੈ। ਮੌਲਵੀ ਮਹਿਤਾ ਜੀ ਨੂੰ ਲੈ ਕੇ ਜਾਂਦਾ ਹੈ। ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਚਾਦਰ ਉੱਪਰ ਲੈ ਕੇ ਲੇਟੇ ਹੁੰਦੇ ਹਨ ਤਾਂ ਮੌਲਵੀ ਦੀ ਆਪ ਨਾਲ ਵਾਰਤਾਲਾਪ ਚੱਲਦੀ ਹੈ। ਇਹ ਪਾਂਧੇ ਨੂੰ ਪੜ੍ਹਾਉਣ ਵਰਗਾ ਵਰਤਾਰਾ ਹੀ ਵਾਪਰਦਾ ਹੈ। ਮੌਲਵੀ ਵੱਲੋਂ ਸਿਖਾਈ ਫ਼ਾਰਸੀ ਭਾਸ਼ਾ 'ਚ ਗੁਰੂ ਜੀ ਦੁਆਰਾ *ਦੁਨੀਆ ਮੁਕਾਮੇ ਫਾਨੀ* ਵਾਲਾ (ਪੰਨਾ ੭੨੧) 'ਤੇ ਅੰਕਿਤ ਸ਼ਬਦ ਸੰਸਾਰ ਦੀ ਨਾਸ਼ਮਾਨਤਾ ਅਤੇ ਇਨਸਾਨ ਦੁਆਰਾ ਇਸ ਸਚਾਈ ਤੋਂ ਜ਼ਿੰਦਗੀ ਭਰ ਸਫਲ ਰਹਿ ਕੇ ਇਹ ਮਨੁੱਖਾ ਜਨਮ ਖੁਦਾ ਨਾਲ ਮਿਲਾਪ ਦੇ ਮਨੋਰਥ ਦੀ ਪੂਰਤੀ ਨਾ ਕਰ ਸਕਣ ਦੀ ਵਿਆਪਕ ਸਚਾਈ ਦ੍ਰਿਸ਼ਟੀਗੋਚਰ ਕਰਦਾ ਹੈ। ਖਾਸ ਤੌਰ 'ਤੇ ਇਹ ਵੇਖਣ-ਵਿਚਾਰਨ ਵਾਲੀ ਗੱਲ ਹੈ ਕਿ ਇਹ ਸ਼ੁੱਧ ਫ਼ਾਰਸੀ ਭਾਸ਼ਾ 'ਚ ਉਚਾਰਨ ਸ਼ਬਦ ਦੇ ਗਿਆਨ ਤੇ ਅਨੁਭਵ ਤੋਂ ਮੌਲਵੀ ਵੀ ਪਾਂਧੇ ਵਾਂਗ ਹੀ ਵਿਸਮਾਦ ਦੀ ਮਨੋਦਸ਼ਾ 'ਚ ਹੋ ਜਾਂਦਾ ਹੈ ਇਸ ਅਧਿਆਇ ਦੇ ਭਾਈ ਸੰਤੋਖ ਸਿੰਘ ਦੁਆਰਾ ਰਚਿਤ ਕੁਝ ਬੰਦ ਪਾਠਕਾਂ ਦੀ ਜਾਣਕਾਰੀ ਹਿੱਤ ਪ੍ਰਸਤੁਤ ਹਨ:

*ਕਾਲੂ ਕੇ ਸੰਗ ਮੁਲਾਨਾ ਗਯੋ ਜਹਿਂ ਨਾਨਕ ਜੀ ਧਰ ਪੌਢ ਰਹੈ।*
*ਤਾਨ ਸੰਬਯਾਨ ਸ਼ਰੀਰ ਕੇ ਊਪਰ ਬੇਗਮ ਹੀ ਅਵਨੀ ਪੈ ਅਹੈ।*
*ਮਾਨਵ ਆਨ ਭਏ ਇਕੱਠੇ ਬਹੁ-ਬੈਨ ਸੁਨੈਂ ਸ਼ਰੁੱਤ-ਐਸੇ ਚਹੈਂ।*
*ਹੋਇ ਹਿਰਾਨ ਸਮਾਨ ਤਬੈ ਮਨ ਹੋਇ ਹਰਾਨ ਸੁ ਵਾਕ ਕਹੈਂ ॥੧੯॥. . .*
*ਮੁੱਲਾਂ ਕੇ ਸੁਨ ਬੈਨ ਦੀਨ ਅਤਿ ਜੋ ਭਯੋ।*
*ਬਹੁਰੋ-ਹੇਤ-ਖੁਦਾਇ-ਨਾਮ ਮੁਖ ਤੇ ਕਹਯੋ।*
*ਦੋਨੋ ਚਸ਼ਮ ਕੁਸ਼ਾਦ ਨਿਸ਼ਸਤਹਿ ਸਾਮੁਹੇ।*
*ਹੋ ਬੋਲੇ, ਰਾਗ ਤਿਲੰਗ ਸ਼ਬਦ ਜੋ ਦੁਖ ਦਹੇ ॥੨੦॥*

ਇਹ ਅਤਿ ਸੰਖੇਪ ਕਥਾ ਕਥਾਨਕ ਅੰਸ਼ ਤੇ ਉਨ੍ਹਾਂ ਦਾ ਸੰਖੇਪ ਵਿਆਖਿਆ ਰੂਪ ਤੱਤ-ਸਾਰ ਇਸ ਅਤਿਅੰਤ ਵਿਸ਼ਾਲ ਵਿਆਪਕ ਆਧਾਰ ਵਾਲੇ ਮਹਾਂਕਾਵਿ ਦੇ ਵਿਸ਼ੈ-ਵਸਤੂ, ਸ਼ੈਲੀ, ਭਾਸ਼ਾ, ਸ਼ਬਦਾਵਲੀ ਕਲਪਨਾ-ਸ਼ਕਤੀ, ਭਾਵ-ਪ੍ਰਬੰਧ, ਰਸ-ਸੰਚਾਰ ਆਦਿ ਵਿਸ਼ੇਸ਼ਤਾਵਾਂ ਨੂੰ ਸੰਖੇਪ ਚਰਚਾ 'ਚ ਲਿਆਉਣ ਦਾ ਇਕ ਆਧਾਰ ਹੋ ਸਕਦਾ ਹੈ— ਮੁੱਖ ਤੌਰ 'ਤੇ ਉਨ੍ਹਾਂ ਪਾਠਕਾਂ ਵਾਸਤੇ ਜਿਹੜੇ ਇਸ ਮਹਾਂਕਾਵਿ ਰੂਪੀ ਰਚਨਾ ਤੋਂ ਅਣਜਾਣ ਅਤੇ ਅਭਿੱਜ ਹਨ ਤਾਂ ਜੋ ਉਹ ਇਸ ਮਹਾਨ ਕਾਵਿ ਰਚਨਾ ਦੇ ਸੰਭਾਵੀ ਪਾਠਕ ਜਾਂ ਸਰੋਤੇ ਹੋ ਸਕਣ। ਮਹਾਂਕਾਵਿ ਨੂੰ ਪੜ੍ਹਨ-ਸੁਣਨ ਦਾ ਆਨੰਦ, ਹੁਲਾਸ ਤੇ ਹੁਲਾਰਾ ਸੱਚਮੁੱਚ ਅਨੋਖਾ ਹੈ। ਇਸ ਲਈ ਜ਼ਰੂਰਤ ਹੈ ਖੁਲ੍ਹੇ ਵਕਤ ਅਤੇ ਭਾਈ ਸੰਤੋਖ ਸਿੰਘ ਜੀ ਦੁਆਰਾ ਗਾਇਨ ਕੀਤੀ ਗੁਰੂ-ਮਹਿਮਾ ਨਾਲ ਡੂੰਘੇ ਦਿਲ ਦੀਆਂ ਡੂੰਘਾਣਾਂ ਤੋਂ ਜੁੜਨ ਦੀ ਇਸ ਮਹਾਨ ਰਚਨਾ ਦੀਆਂ ਪ੍ਰਮੁੱਖ

ਵਿਸ਼ੇਸ਼ਤਾਵਾਂ ਦਾ ਸੰਖੇਪ ਸੰਕੇਤਕ ਵਿਵਰਣ ਇਸ ਪ੍ਰਕਾਰ ਹੈ:-

**੧. ਮਨੁੱਖੀ ਭਾਵਾਂ-ਜਜ਼ਬਿਆਂ ਅਤੇ ਰਸਾਂ ਦਾ ਪ੍ਰਵਾਹ :** ਇਹ ਮਨੋਹਰ ਮਹਾਂਕਾਵਿ ਮਨੁੱਖੀ ਭਾਵਾਂ ਅਤੇ ਜਜ਼ਬਿਆਂ ਦਾ ਇਕ ਅਨੋਖਾ ਤੇ ਵਿਸਮਾਦ-ਭਰਪੂਰ ਪ੍ਰਵਾਹ ਆਪਣੇ ਪਾਠਕਾਂ-ਸਰੋਤਿਆਂ ਨੂੰ ਪ੍ਰਦਾਨ ਕਰਦਾ ਹੋਇਆ ਗੁਰੂ ਨਾਨਕ ਪਾਤਸ਼ਾਹ ਦੇ ਅਦੁੱਤੀ ਜੀਵਨ ਕਾਰਜਾਂ ਤੇ ਕਾਰਨਾਮਿਆਂ ਦਾ ਬਿਰਤਾਂਤ ਅਤੇ ਵਰਣਨ ਪ੍ਰਸਤੁਤ ਕਰਦਾ ਹੈ। ਇਸੇ ਸੰਦਰਭ ਨੂੰ ਉਤਾਰਦਿਆਂ ਸੁਪ੍ਰਸਿੱਧ ਅੰਗਰੇਜ਼ੀ ਕਵੀ ਅਤੇ ਸਾਹਿਤ ਅਚਾਰੀਆ ਵਿਲੀਅਮ ਵਰਡਸਵਰਥ ਦਾ ਕਥਨ ਹੈ ਕਿ :

*"ਕਵਿਤਾ ਸਾਡੀਆਂ ਸਕਤੀਸ਼ਾਲੀ ਭਾਵਨਾਵਾਂ ਦਾ ਆਪ ਮੁਹਾਰਾ ਪ੍ਰਗਟਾਵਾ ਹੈ।"*

ਇਹ ਉਕਤ ਕਥਨ ਭਾਵੇਂ ਉਸ ਕਵਿਤਾ (Poetry) ਵੱਲ ਸੇਧਿਤ ਹੈ, ਜੋ ਖਾਸ ਪਲਾਂ 'ਚ ਕਿਸੇ ਕਵੀ ਸ਼ਾਇਰ ਕੋਲੋਂ ਕੁਦਰਤੀ ਮਨੋਵੇਗ 'ਚ ਰਚੀ ਜਾਂਦੀ ਹੈ ਫਿਰ ਵੀ ਇਹ ਮਹਾਂਕਾਵਿ ਦੀ ਕਵਿਤਾ ਸਬੰਧੀ ਵੀ ਉਤਨਾ ਹੀ ਪ੍ਰਸੰਗਿਕ ਹੈ। ਮਹਾਂਕਾਵਿ ਦਾ ਪਾਸਾਰ ਬਹੁਤ ਵਿਆਪਕ ਹੋਣ ਕਰਕੇ ਇਸ ਦਾ ਕਥਾਨਕ ਦਹਾਕਿਆਂ ਦੇ ਸਮੇਂ ਦੇ ਘੇਰੇ 'ਚ ਪਸਰਿਆ ਹੋਣ ਕਰਕੇ ਇਹ ਸਾਰੇ ਮਨੁੱਖੀ ਭਾਵਾਂ ਜਜ਼ਬਿਆਂ ਨੂੰ ਪ੍ਰਗਟਾਉਣ ਦੀ ਸੰਭਾਵਨਾ ਰੱਖਦਾ ਹੈ, ਫਿਰ ਵੀ ਮਹਾਂਕਾਵਿ ਦੀ ਰੂਪ-ਰਚਨਾ ਉਚੇਰੇ ਪ੍ਰਕਾਰ ਦੇ ਮਨੁੱਖੀ ਜਜ਼ਬਿਆਂ ਜਾਂ ਉੱਚੀਆਂ ਤੇ ਨਿਰਮਲ ਭਾਵਨਾਵਾਂ ਦਾ ਪ੍ਰਗਟਾਵਾ ਕਰ ਸਕਦੀ ਹੈ। ਇਸ 'ਚ ਮਨੁੱਖੀ ਹਿਰਦੇ ਨੂੰ ਦੁਖਾਉਣ ਵਾਲੇ ਅਤੇ ਮਾਨਵਤਾ ਲਈ ਨੁਕਸਾਨ-ਦੇਯ ਮਨੋਭਾਵਾਂ ਮਨੋਵੇਗਾਂ ਦਾ ਸਮਾਵੇਸ਼ ਮਨ੍ਹਾ ਹੁੰਦਾ ਹੈ। ਸਾਹਿਤ ਦੀ ਰੂਪ-ਰਚਨਾ ਤੋਂ ਨਾ ਸਿਰਫ ਪ੍ਰੀਚਿਤ ਸਮੇਂ ਇਸ ਦਾ ਵਸੀਹ ਅਤੇ ਡੂੰਘਾ ਗਿਆਨ ਤੇ ਜਾਣਕਾਰੀ ਰੱਖਣ ਵਾਲੇ ਕਵਿ ਸੰਤੋਖ ਸਿੰਘ ਇਸ ਮਹਾਨ ਤੇ ਵਿਆਪਕ ਵਿਧਾ ਦੇ ਪੱਧਰੀ ਤੇ ਪ੍ਰਵਾਨਿਤ ਰੂਪ ਤੋਂ ਭਲੀ-ਭਾਂਤ ਜਾਣੂ ਹਨ। ਉਹ ਸ਼ਾਸਤਰੀ ਧਾਰਾ ਦੇ ਸੁਪ੍ਰਸਿੱਧ ਕਵੀ ਹਨ ਜੋ ਕਿ ਕਵਿਤਾ ਦੀ ਉਸਤਾਦ ਸ਼ਾਗਿਰਦੀ ਦੀ ਪਰੰਪਰਾ ਨਾਲ ਸੰਬੰਧ ਰੱਖਦੇ ਹਨ ਜਿਸ ਬਾਰੇ ਇਸ ਹਥਲੇ ਲੇਖ ਦੇ ਅਰੰਭ 'ਚ ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਦੇ ਹਵਾਲੇ ਨਾਲ ਲੋੜੀਂਦੀ ਜਾਣਕਾਰੀ ਪਾਠਕਾਂ ਦੇ ਦ੍ਰਿਸ਼ਟੀਗੋਚਰ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ। ਇਸ ਮਹਾਂਕਾਵਿ 'ਚ ਪਾਠਕਾਂ-ਸਰੋਤਿਆਂ ਨੂੰ ਸੁੱਖ-ਸ਼ਾਂਤੀ, ਦੁੱਖ ਪੀੜਾ, ਅਸਚਰਜਤਾ, ਵਿਭਿੰਨ ਰਿਸ਼ਤਿਆਂ ਦੇ ਪ੍ਰਸਪਰ ਪਿਆਰ ਦੇ ਭਾਵ ਬਹੁਤ ਹੀ ਪ੍ਰਬਲ ਹਨ। ਮਾਤਾ ਤ੍ਰਿਪਤਾ ਜੀ ਦੇ ਨਵਜਨਮੇ ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਪ੍ਰਤੀ ਮਾਂ ਦੀ ਬਿਹਬਲ ਮਮਤਾ ਦੇ ਭਾਵਾਂ ਦਾ ਜ਼ਿਕਰ ਪਿੱਛੇ ਹੋ ਚੁੱਕਾ ਹੈ। ਇਕ ਬੱਚੇ ਨਾਲ ਮਾਂ ਬਹੁਤ ਡੂੰਘੀ ਤਰ੍ਹਾਂ ਜੁੜੀ ਹੁੰਦੀ ਹੈ। ਬੱਚਾ ਉਹਦਾ ਇਕ ਅਨਿੱਖੜ੍ਹ ਹਿੱਸਾ ਹੀ ਤਾਂ ਹੁੰਦਾ ਹੈ। ਇਸ ਮਹਾਂਕਾਵਿ 'ਚੋਂ ਪਾਠਕਾਂ-ਸਰੋਤਿਆਂ ਨੂੰ ਮਾਂ ਤ੍ਰਿਪਤਾ ਜੀ ਦੇ ਵਾਤਸਲ ਭਾਵ ਕਿ ਮਮਤਾ ਦਾ ਅਤਿਅੰਤ ਮਾਰਮਿਕ ਰੂਪ ਮਾਣਨ ਨੂੰ ਮਿਲਦਾ ਹੈ। ਬਾਲ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਪ੍ਰਸੰਗ 'ਚ ਪਾਠਕ-ਸਰੋਤੇ ਇਸ ਦਾ ਅਨੰਦਮਈ ਹੁਲਾਰਾ ਅਨੁਭਵ ਕਰਦੇ ਹਨ। ਮਾਂ-ਤ੍ਰਿਪਤਾ ਦੇ ਪੱਧਰ ਦਾ ਨਾ ਸਹੀ

ਪਰੰਤੂ ਇਸ ਮਹਾਂਕਾਵਿ ਵਿਚ ਪਿਤਾ ਮਹਿਤਾ ਕਾਲੂ ਜੀ ਦਾ ਅਤੇ ਚਾਚਾ ਲਾਲੂ ਜੀ ਦਾ ਵੀ ਪਿਤਰੀ ਮੋਹ-ਪਿਆਰ ਕਿਤੇ-ਕਿਤੇ ਕਾਫੀ ਬਿਹਬਲ ਸਰੂਪ ਵਾਲਾ ਹੈ। ਸਮੁੱਚੇ ਕਾਵਿ 'ਚ ਗੁਰੂ ਜੀ ਦਾ ਸਮੁੱਚੀ ਮਨੁੱਖਤਾ ਪ੍ਰਤੀ ਵਾਤਸਲ ਪਿਆਰ ਮਹਿਸੂਸ ਕੀਤਾ ਜਾ ਸਕਦਾ ਹੈ ਜਿਸ ਦੇ ਨਾਲ ਇਕ ਖਾਸ ਹੀ ਉਚੇਰੇ ਸਰੂਪ ਵਾਲਾ ਵਾਤਸਲ ਪਿਆਰ ਪਾਠਕਾਂ-ਸਰੋਤਿਆਂ ਦੇ ਦਿਲਾਂ 'ਚ ਵੀ ਜਾਗ੍ਰਿਤ ਹੁੰਦਾ ਹੈ। ਗੁਰੂ ਜੀ ਦੀ ਭਾਈ ਮਰਦਾਨਾ ਜੀ ਨਾਲ ਸਾਂਝ ਸਮੁੱਚੇ ਮਹਾਂਕਾਵਿ ਦੀ ਕਥਾ ਅੰਦਰ ਰਮਣੀਕਤਾ ਪੈਦਾ ਕਰਦੀ ਹੋਈ ਕਥਾ ਨੂੰ ਹੋਰ ਮਨਮੋਹਕ ਬਣਾ ਦਿੰਦੀ ਹੈ। ਭਾਈ ਸੰਤੋਖ ਸਿੰਘ ਜੀ ਦੀ ਬਾਲ-ਗੁਰੂ ਜੀ ਪ੍ਰਤੀ ਅਪਾਰ ਤੇ ਅਸੀਮ ਸ਼ਰਧਾ ਨੂੰ ਮਹਿਸੂਸ ਕਰਨਾ ਪਾਠਕਾਂ-ਸਰੋਤਿਆਂ ਨੂੰ ਵਿਸਮਾਦਤ ਤੇ ਦ੍ਰਵਿਤ ਕਰਦਾ ਹੈ। ਗੁਰੂ ਜੀ ਖੁਦ-ਸੁਖ-ਸ਼ਾਂਤੀ ਅਨੰਦ ਦੀ ਇਕ ਸਦੀਵੀ ਮੂਰਤ ਰੂਪ ਹਨ ਜਿਨ੍ਹਾਂ ਦੀ ਸ਼ਾਂਤੀ ਕਠਿਨ ਹਾਲਾਤ 'ਚ ਵੀ ਅਡੋਲ ਰਹਿ ਸਕਦੇ ਹਨ। ਇਸ ਵਿਚਲਿਤ ਹੋਣ ਵਾਲੇ ਸੰਸਾਰ 'ਚ ਅਡੋਲਤਾ ਅਤੇ ਮਾਨਸਿਕ ਆਤਮਿਕ ਸਥਿਰ ਸ਼ਾਂਤੀ ਤੇ ਸਦਾ ਅਨੰਦ ਦੀ ਮਨੋਅਵਸਥਾ ਗੁਰੂ ਨਾਨਕ ਸਾਹਿਬ ਦੇ ਹੀ ਹਿੱਸੇ ਆਈ ਹੈ। ਪਰੰਤੂ ਗੁਰੂ ਨਾਨਕ ਸਾਹਿਬ ਦੇ ਮਨ 'ਚ ਦੁਖੀ ਮਨੁੱਖਤਾ ਲਈ ਦਰਦ, ਪੀੜ ਤੇ ਕਸਕ ਵੀ ਹੈ। ਆਪ ਜੀ ਬਾਬਰ ਦੇ ਹਮਲੇ ਸਮੇਂ ਲੋਕਾਈ ਨੂੰ ਬਾਬਰ ਦੀ ਪਾਪ ਦੀ ਜੰਞ ਰੂਪੀ ਫੌਜ ਵੱਲੋਂ ਦੁਖੀ ਤੇ ਜ਼ਲੀਲ ਕਰਨ 'ਤੇ ਕਰੁਣਾਮਈ ਮਨ ਸਥਿਤੀ 'ਚ ਪਹੁੰਚ ਜਾਂਦੇ ਹਨ। ਇਸਤਰੀਆਂ ਅਤੇ ਬੱਚਿਆਂ 'ਤੇ ਬਾਬਰ ਦੀ ਜ਼ਾਬਰ ਫੌਜ ਵੱਲੋਂ ਢਾਹਿਆ ਜ਼ਬਰ ਉਨ੍ਹਾਂ ਦੀ ਦਰਦਮਈ ਹੂਕ ਤੇ ਪੁਕਾਰ ਬਣਦਾ ਹੈ। ਇੱਥੋਂ ਤਕ ਕਿ ਗੁਰੂ ਜੀ ਪਰਮਾਤਮਾ ਨੂੰ ਵੀ ਤਾਅਨਾ ਦੇਣੋਂ ਨਹੀਂ ਰਹਿੰਦੇ ਕਿ ਬਾਬਰ ਦੀ ਜ਼ਾਬਰ ਫੌਜ ਨੇ ਤਾਂ ਇਸਤਰੀਆਂ ਤੇ ਬੱਚਿਆਂ ਨੂੰ ਵੀ ਨਹੀਂ ਬਖ਼ਸ਼ਿਆ। ਇੰਨਾ ਜ਼ੁਲਮ ਹੁੰਦਾ ਵੇਖ ਕੇ ਕੀ ਤੈਨੂੰ ਤਰਸ ਨਹੀਂ ਆਇਆ? ਇਹ ਕਰੁਣਾ ਰਸ ਦਾ ਸਿਖਰਤਮ ਰੂਪ ਹੈ ਜੋ ਗੁਰੂ ਜੀ ਦੇ ਹੀ ਹਿੱਸੇ ਆ ਸਕਦਾ ਸੀ। ਗੁਰੂ ਜੀ ਦੀ ਸਮੁੱਚੀ ਜੀਵਨ-ਵਾਰਤਾ ਹੀ ਚੂੜਾਮਣਿ ਜੀ ਨੇ ਉੱਚਤਮ ਸਾਹਿਤਕ ਰਸ ਦਾ ਸੰਚਾਰ ਸਮਾਵੇਸ਼ ਕਰਦਿਆਂ ਕਹੀ ਹੈ ਜਿਸ ਨੂੰ ਸੁਣੀ ਜਾਣਾ, ਪੜ੍ਹੀ ਜਾਣਾ ਇਕ ਅਨੰਦਮਈ ਅਨੁਭਵ ਬਣ ਜਾਂਦਾ ਹੈ। ਇਸ ਮਹਾਂਕਾਵਿ 'ਚ ਸ਼ਾਂਤ ਰਸ, ਅਦਭੁਤ ਰਸ, ਕਰੁਣਾ ਰਸ, ਸ਼ਿੰਗਾਰ ਰਸ, ਬੀਰ ਰਸ, ਬੀਭਤਸ ਰਸ, ਰੌਦਰ ਰਸ ਆਦਿ ਸਾਰੇ ਰਸਾਂ ਦਾ ਪ੍ਰਵਾਹ ਵਿਭਿੰਨ ਕਥਾਵਾਂ ਅਤੇ ਪਾਤਰਾਂ ਦੀਆਂ ਮਨੋਅਵਸਥਾਵਾਂ ਦੇ ਵਰਣਨ 'ਚੋਂ ਮਹਿਸੂਸ ਕੀਤਾ ਜਾ ਸਕਦਾ ਹੈ। ਇਕ ਅਤਿ ਉਚੇਰਾ ਸਾਹਿਤਕ ਤੇ ਕਾਵਿ ਰਸ ਦਾ ਪ੍ਰਵਾਹ ਵੀ ਮਹਿਸੂਸ ਹੁੰਦਾ ਹੈ।

**ਕੁਸ਼ਲ ਛੰਦਾਬੰਦੀ ਦਾ ਪ੍ਰਦਰਸ਼ਨ :** ਸਮੁੱਚਾ ਕਾਵਿ ਬ੍ਰਿਜ ਭਾਸ਼ਾ, ਹਿੰਦੀ ਅਤੇ ਪੰਜਾਬੀ ਭਾਸ਼ਾ ਦੇ ਕਾਵਿ-ਸਾਹਿਤ ਦੇ ਵਿਭਿੰਨ ਛੰਦਾਂ ਦਾ ਪ੍ਰਗਟਾਵਾ ਕਰਦਾ ਹੈ ਜਿਵੇਂ— ਦੋਹਰਾ, ਸੋਰਠਾ ਕਬਿੱਤ, ਸ੍ਵੈਯਾ, ਚੌਪਈ, ਮਰਹਰੀ, ਦਵੱਯਾ, ਕੁੰਡਲੀਆਂ ਆਦਿ। ਸਾਰੇ ਛੰਦਾਂ ਦਾ ਵਿਧੀਵਤ ਰੂਪ 'ਚ ਸ਼ਤਪ੍ਰਤੀਸ਼ਤ ਪ੍ਰਯੋਗ ਕੀਤਾ ਹੈ। ਕਵਿ ਚੂੜਾਮਣਿ ਜੀ ਨੂੰ ਛੰਦਾਬੰਦੀ 'ਚ ਇਛਿਤ ਮੁਹਾਰਤ ਹੈ। ਸਿੱਟੇ ਵੱਜੋਂ ਇਹ ਕਾਵਿ ਉਚਾਰਨ ਜਾਂ

ਗਾਇਨ ਵੇਲੇ ਰੱਤੀ ਭਰ ਵੀ ਵਾਧ-ਘਾਟ ਨਾ ਕਰਨ ਕਰਕੇ ਸਹਿਜ ਰਵਾਨੀ ਸਹਿਤ ਸੁਘੜ ਪਾਠਕਾਂ-ਸਰੋਤਿਆਂ ਨੂੰ ਕਵਿ ਸੰਤੋਖ ਸਿੰਘ ਜੀ ਦੀ ਇਸ ਪੱਖੋਂ ਮੁਹਾਰਤ ਦਾ ਸਹਿਜ ਅਨੁਭਵ ਕਰਾਉਂਦੇ ਹਨ। ਸ਼ਾਸਤਰੀ ਕਲਾਸੀਕਲ ਧਾਰਾ ਦੇ ਕਵੀ-ਜਨਾਂ ਦੀ ਇਸ ਕਾਵਿ ਤਕਨੀਕ 'ਚ ਰਸਮੀ ਤੇ ਨਿਯਮਿਤ ਅਭਿਆਸ 'ਚੋਂ ਗੁਜ਼ਰਨ ਕਰਕੇ ਇਹ ਮੁਹਾਰਤ ਹਾਸਲ ਹੁੰਦੀ ਹੈ। ਉਸਤਾਦੀ ਸ਼ਾਗਿਰਦੀ 'ਚ ਇਸ ਰੂਪਕ/ਕਲਾ ਪੱਖ 'ਚ ਲੋੜੀਂਦੀ ਸਾਧਨਾ ਹਰੇਕ ਸਿਖਾਂਦਰੂ ਕਵੀ ਨੂੰ ਕਰਨੀ ਹੀ ਪੈਂਦੀ ਹੈ ਜਿਸ 'ਚੋਂ ਸੰਤੋਖ ਸਿੰਘ ਜੀ ਪੂਰੇ-ਸੂਰੇ ਹਨ। ਇਸ ਕਵਿਤਾ 'ਚ ਇਸ ਤਰ੍ਹਾਂ ਇਕ ਸਹਿਜ ਰਵਾਨੀ ਹੈ। ਵਾਰੋ-ਵਾਰੀ ਵਿਭਿੰਨ ਛੰਦਾਂ ਦਾ ਬਦਲਾਉ ਪਾਠਕਾਂ-ਸਰੋਤਿਆਂ ਨੂੰ ਵਿਛਿਤ ਵੰਨ-ਸੁਵੰਨਤਾ ਦਾ ਅਹਿਸਾਸ ਕਰਾਉਂਦਾ ਹੈ।

**ਭਾਸ਼ਾ ਬੋਲੀ ਅਤੇ ਸ਼ਬਦਾਵਲੀ :** ਇਸ ਮਹਾਂਕਾਵਿ ਦੀ ਭਾਸ਼ਾ ਕਲਾਸੀਕਲ ਰੂਪ ਵਾਲੀ ਸਟੈਂਡਰਡ ਪ੍ਰਵਾਨਿਤ ਭਾਸ਼ਾ ਹੈ ਜੋ ਸਾਹਿਤਕ ਗੁਣਾਂ ਨਾਲ ਮਾਲੋ-ਮਾਲ ਹੈ। ਇਸ ਦਾ ਮੂਲ ਤਤਸਮ ਨਾਲ ਵ੍ਰਜਭਾਸ਼ਾ ਹੈ। ਮਹਾਨ ਕੋਸ਼ 'ਚ 'ਵ੍ਰਜਨਾਥ' ਵ੍ਰਜਭੂਮਿ ਦੇ ਸ੍ਵਾਮੀ ਸ੍ਰੀ ਕਿਸ਼ਨ ਜੀ ਦੱਸਦਿਆਂ ਵ੍ਰਜਭਾਸ਼ਾ ਅਤੇ ਵ੍ਰਜਭਾਖਾ ਅਧੀਨ ਲਿਖਿਆ ਹੈ:

ਇਹ ਪੁਰਾਣੇ ਹਿੰਦੀ ਕਵੀਆਂ ਦੀ ਕਾਵਯ ਭਾਸ਼ਾ ਹੈ। ਦਰਅਸਲ ਹਿੰਦੀ ਕਾਵਿ ਦੇ ਇਤਿਹਾਸ 'ਚ ਇਸ ਭਾਸ਼ਾ ਨੂੰ ਵਿਸ਼ੇਸ਼ ਵਡਿਆਈ ਪ੍ਰਾਪਤ ਹੈ। ਲੋਕ ਪ੍ਰਚੱਲਿਤ ਧਾਰਨਾ ਅਨੁਸਾਰ ਹਿੰਦੀ ਪੰਜਾਬੀ ਭਾਸ਼ਾਵਾਂ ਦੀ ਪ੍ਰਸਪਰ ਸਾਂਝ ਇਨ੍ਹਾਂ ਦੀ ਸਾਂਝੀ ਸ਼ਬਦਾਵਲੀ ਜਿਹੇ ਗੁਣਾਂ ਕਰਕੇ ਪੰਜਾਬੀ (ਪੰਜਾਬ ਦੀ ਧਰਤੀ) 'ਤੇ ਹੋਏ ਕਲਾਸੀਕਲ ਧਾਰਾ ਦੇ ਕਵੀਆਂ ਵੱਲੋਂ ਇਸ ਭਾਸ਼ਾ ਨੂੰ ਵਿਆਪਕ ਪੱਧਰ 'ਤੇ ਅਪਣਾਇਆ ਗਿਆ ਹੈ। ਕਵਿ ਭਾਈ ਸੰਤੋਖ ਸਿੰਘ ਜੀ ਦੀ ਸਮੁੱਚੀ ਕਾਵਿ ਭਾਸ਼ਾ ਇਹੀ ਹੈ ਜਿਸ 'ਚ ਆਪ ਦੀ ਪੂਰੀ-ਸੂਰੀ ਪਕੜ ਹੈ। ਇਸ ਭਾਸ਼ਾ ਦੇ ਉਪਲਬਧ ਸਾਹਿਤ ਦਾ ਆਪ ਜੀ ਦਾ ਅਧਿਐਨ ਬਹੁਤ ਵਿਆਪਕ ਸੀ। ਇਸ ਦੀ ਲੋੜੀਂਦੀ ਸਿਖਲਾਈ ਆਪ ਨੇ ਹਾਸਲ ਕੀਤੀ ਹੋਈ ਸੀ ਤੇ ਆਪ ਦੀ ਇਸ ਉੱਪਰ ਪੂਰਨ-ਇੱਛਿਤ ਪਕੜ ਹੈ, ਇਹ ਉੱਚ-ਪੱਧਰੀ ਵੀ ਹੈ ਅਤੇ ਸਰਲਤਾ ਤੇ ਰਵਾਨੀ ਦੇ ਗੁਣਾਂ ਨਾਲ ਵੀ ਵਰੋਸਾਈ ਹੋਈ ਭਾਸ਼ਾ ਹੈ।

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੀ ਭਾਈ ਸੰਤੋਖ ਸਿੰਘ ਜੀ ਦੁਆਰਾ ਇਸ ਮਹਾਂਕਾਵਿ ਰੂਪੀ ਅਤਿ ਮੁੱਲਵਾਨ ਰਚਨਾ ਦੀ ਅਤਿਅੰਤ ਸੁਘੜਤਾ ਸਹਿਤ ਪ੍ਰਮਾਣਿਕ ਇਤਿਹਾਸਕਾਰ ਡਾ. ਕਿਰਪਾਲ ਸਿੰਘ ਹੋਰਾਂ ਦੀ ਅਗਵਾਈ 'ਚ ਕਈ ਵਰ੍ਹਿਆਂ ਦੇ ਅਧਿਐਨ ਤੇ ਵਿਸ਼ਲੇਸ਼ਣ ਅਤੇ ਪੂਰੀ ਪੁਣ-ਛਾਣ ਕਰਨ ਮਗਰੋਂ ਪ੍ਰਕਾਸ਼ਿਤ ਚਾਰ ਭਾਗਾਂ 'ਚ ਪ੍ਰਕਾਸ਼ਿਤ ਕੀਤੀ ਗਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਪ੍ਰਕਾਸ਼ਿਤ/ਉਪਲੱਬਧ ਕਰਵਾਈ ਇਹ ਰਚਨਾ ਹਰੇਕ ਸੁਚੇਤ ਸਿੱਖ ਅਖਵਾਉਣ ਵਾਲੇ ਪੜ੍ਹੇ-ਲਿਖੇ ਸਿੱਖ ਦੁਆਰਾ ਰੱਖਣ, ਪੜ੍ਹਨ ਤੇ ਵਾਚਣ-ਯੋਗ ਖ਼ਜ਼ਾਨਾ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਦਾ ਆਧਾਰ ਸ੍ਰੋਤ ਗਿਆਨ ਰਤਨਾਵਲੀ: ਸਰੂਪ ਤੇ ਸੰਦਰਭ

*-ਡਾ. ਜਸਬੀਰ ਸਿੰਘ ਸਾਬਰ**

ਵਿਸ਼ਵ ਭਰ ਵਿਚ ਜਗਤ-ਗੁਰੂ ਸ੍ਰੀ ਨਾਨਕ ਸਾਹਿਬ ਜੀ ਦੇ ਮਨਾਏ ਜਾ ਰਹੇ ੫੫੦ਵੇਂ ਪ੍ਰਕਾਸ਼-ਗੁਰਪੁਰਬ ਸਮੇਂ ਉਨ੍ਹਾਂ ਦੇ ਜੀਵਨ-ਦਰਸ਼ਨ ਨੂੰ ਅਜੋਕੀਆਂ ਵਿਸ਼ਵ ਪੱਧਰ ਦੀਆਂ ਸਮੱਸਿਆਵਾਂ ਦੇ ਸੰਦਰਭ ਵਿਚ ਸਮਝਣ, ਸਮਝਾਉਣ ਤੇ ਸੁਲਝਾਉਣ ਲਈ ਸੰਬੰਧਿਤ ਸ੍ਰੋਤ ਗ੍ਰੰਥਾਂ ਦਾ ਠੀਕ ਪ੍ਰਸੰਗ ਵਿਚ ਅਧਿਐਨ ਕਰਨਾ ਤੇ ਕਰਾਉਣਾ ਜ਼ਰੂਰੀ ਬਣ ਗਿਆ ਹੈ, ਕਿਉਂਕਿ ਵਿਸ਼ਵ ਪੱਧਰ 'ਤੇ ਅੱਜ ਜਿਸ ਤਰ੍ਹਾਂ ਨਿੱਜਵਾਦ, ਨਿੱਜਲਾਭ ਤੇ ਪਦਾਰਥਕ ਰੁਚੀਆਂ ਦੀ ਮਾਨਵ-ਸੋਚ ਨੇ, ਮਾਨਵ-ਜੀਵਨ ਨੂੰ, ਹਰ ਪੱਧਰ 'ਤੇ ਬੇਚੈਨ ਕਰ ਦਿੱਤਾ ਹੋਇਆ ਹੈ, ਇਨ੍ਹਾਂ ਵਿਰਾਟ ਸਮੱਸਿਆਵਾਂ ਦੇ ਸਮਾਧਾਨ ਨੂੰ ਸਮਝਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਸ੍ਰੋਤ ਗ੍ਰੰਥਾਂ ਦੇ ਅਧਿਐਨ ਦੀ ਇਹੋ ਜੁਗਤ-ਨਿੱਗਰ ਭੂਮਿਕਾ ਨਿਭਾਉਣ ਦੇ ਸਮਰੱਥ ਲੱਗਦੀ ਹੈ। ਮੈਨੂੰ ਯਾਦ ਹੈ ਕਿ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਆਪਣਾ ਕਾਰਜ-ਭਾਰ ਸੰਭਾਲਣ ਉਪਰੰਤ ਜਦੋਂ ਪਹਿਲੀ ਪ੍ਰੈੱਸ ਕਾਨਫ਼ਰੰਸ ਕੀਤੀ ਸੀ ਤਾਂ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪ੍ਰਾਪਤ ਇਹ ਪੰਕਤੀ *ਜਬ ਲਗੁ ਦੁਨੀਐ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ* ਦਾ ਹਵਾਲਾ ਦਿੰਦਿਆਂ ਪਾਕਿਸਤਾਨ ਨਾਲ ਗੱਲਬਾਤ ਦੀ ਪੇਸ਼ਕਸ਼ ਕੀਤੀ ਸੀ। ਡਾ. ਸਾਹਿਬ ਦਾ ਕਹਿਣਾ ਸੀ ਕਿ ਸ੍ਰੀ ਗੁਰੂ ਨਾਨਕ ਪਾਤਸ਼ਾਹ ਦਾ ਇਹ ਸਿਧਾਂਤ, ਵਿਸ਼ਵ ਦੀ ਹਰ ਸਮੱਸਿਆ ਦੇ ਸਮਾਧਾਨ ਲਈ, ਕਾਰਗਰ-ਜੁਗਤ ਹੈ ਕਿ, ਪਹਿਲੋਂ ਦੂਸਰੇ ਦੀ ਗੱਲ ਸਹਿਜ-ਭਾਵ ਤੇ ਪਿਆਰ ਨਾਲ ਸੁਣੋ ਅਤੇ ਫੇਰ ਬਿਨਾ ਕਿਸੇ ਤਲਖੀ ਦੇ ਉਸ ਦੇ ਮਾਣ-ਸਨਮਾਨ ਨੂੰ ਠੇਸ ਪਹੁੰਚਾਏ ਬਗ਼ੈਰ ਆਪਣੀ ਗੱਲ ਉਸ ਦੇ ਸਨਮੁਖ ਰੱਖੋ। ਇਹ ਇਕ ਅਟੱਲ ਸਚਾਈ ਹੈ ਕਿ ਪਿਆਰ ਭਰੇ ਮਹੌਲ ਵਿਚ ਸੁਣੀ ਤੇ ਕਹੀ ਗੱਲ ਵਾਲੀ ਜੁਗਤ ਹੀ, ਸੰਬੰਧਿਤ ਸਮੱਸਿਆ ਦੇ ਸਮਾਧਾਨ ਦਾ ਸਬੱਬ ਬਣ ਸਕਦੀ ਹੈ। ਇਸ ਪੱਖ ਤੋਂ ਵਿਸ਼ਵ ਪੱਧਰ ਦੀਆਂ ਵਿਰਾਟ ਰੂਪ ਧਾਰਨ ਕਰੀ ਬੈਠੀਆਂ ਅਜੋਕੀਆਂ ਸਮੱਸਿਆਵਾਂ ਜਿਨ੍ਹਾਂ ਵਿਚ ਜਮ੍ਹਾਂਖੋਰੀ, ਰਿਸ਼ਵਤਖੋਰੀ, ਮਿਲਾਵਟਖੋਰੀ, ਪਉਣ, ਪਾਣੀ, ਧਰਤੀ ਨੂੰ ਤਬਾਹ ਕਰਨ ਵਾਲੀਆਂ ਜ਼ਹਿਰੀਲੀਆਂ ਗੈਸਾਂ ਤੇ ਵਸਤਾਂ ਦੇ ਉਤਪਾਦਨ ਤੇ ਵਰਤੋਂ, ਅੱਤਵਾਦ, ਖੇਤਰਵਾਦ, ਧਰਮਵਾਦ, ਭਾਸ਼ਾਵਾਦ ਦੀ ਆੜ ਹੇਠ ਹੋ ਰਹੇ ਦੰਗੇ-ਫਸਾਦ, ਜੀਵਨ ਤਬਾਹ ਕਰਨ ਵਾਲੇ ਨਸ਼ੇ, ਫੋਕੀ ਆਨ-ਸ਼ਾਨ

**ਰਿਟਾਇਰਡ ਪ੍ਰੋਫ਼ੈਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੪੬੦੧੮੦*

ਲਈ ਕੀਤੇ ਜਾ ਰਹੇ ਬੇਲੋੜੇ ਖਰਚੇ, ਆਰਥਿਕ ਮੰਦਹਾਲੀ, ਛੋਟੇ-ਛੋਟੇ ਬੱਚੇ-ਬੱਚੀਆਂ ਦਾ ਬਲਾਤਕਾਰ ਆਦਿ ਦੀ ਭੜਕੀ ਜੁਆਲਾ ਨੂੰ ਏਹੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਨਾਲ ਸੰਬੰਧਿਤ ਸ੍ਰੋਤ ਗ੍ਰੰਥਾਂ ਦੇ ਅਧਿਐਨ ਵਾਲੀ ਜੁਗਤ ਹੀ ਸ਼ਾਂਤ ਕਰ ਸਕਦੀ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ-ਦਰਸ਼ਨ ਦਾ ਤਾਂ ਸਰੂਪ ਤੇ ਸੰਦਰਭ ਹੀ ਇਹ ਹੈ ਕਿ 'ਸਭ ਨਾਲ ਚੱਲਣਾ ਤੇ ਸਭ ਨੂੰ ਨਾਲ ਲੈ ਕੇ ਚੱਲਣਾ'। ਗੁਰੂ ਨਾਨਕ ਸਾਹਿਬ ਨੇ ਆਪਣੇ ਇਸ ਮੰਤਵ ਦਾ ਪ੍ਰਮਾਣ ਦਿੱਤਾ। ਸਮਕਾਲ ਦੇ ਹਰ ਧਰਮ ਦੇ ਆਗੂ ਭਾਵੇਂ ਉਹ ਇਸਲਾਮ ਧਰਮ ਨਾਲ ਸੰਬੰਧਿਤ ਸੀ ਅਤੇ ਭਾਵੇਂ ਹਿੰਦੂ ਧਰਮ ਨਾਲ, ਗੁਰੂ ਸਾਹਿਬ ਉਸ ਪਾਸ ਨਿੱਜ ਰੂਪ ਵਿਚ ਚੱਲ ਕੇ ਗਏ। ਉਨ੍ਹਾਂ ਨੇ ਉੱਥੇ ਜਾ ਕੇ ਨਾ ਕੇਵਲ ਪਹਿਲੋਂ ਪਿਆਰ ਸਹਿਤ ਉਸ ਦੀ ਗੱਲ ਸੁਣੀ, ਬਲਕਿ ਧੁਰ ਕੀ ਬਾਣੀ 'ਤੇ ਆਧਾਰਿਤ ਫੇਰ ਆਪਣੀ ਗੱਲ ਆਖੀ, ਬਲਕਿ ਇਸਲਾਮ ਤੇ ਹਿੰਦੂ ਧਰਮ ਦੇ ਜਿਹੜੇ ਸੂਫੀ ਸੰਤ-ਪੁਰਸ਼ਾਂ ਦੀਆਂ ਰਚਨਾਵਾਂ ਜੋ ਮਾਨਵ-ਜੀਵਨ ਨੂੰ ਸੰਵਾਰਨ, ਸ਼ਿੰਗਾਰਨ ਤੇ ਸੁਧਾਰਨ ਵਿਚ ਯੋਗਦਾਨ ਪਾਉਣ ਦੇ ਸਮਰੱਥ ਸਨ, ਬੜੇ ਮਾਣ ਤੇ ਸਤਿਕਾਰ ਨਾਲ ਉਨ੍ਹਾਂ ਪਾਸੋਂ ਪ੍ਰਾਪਤ ਕਰ ਕੇ ਇਕੱਤਰ ਕੀਤੀਆਂ, ਜੋ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਵੱਲੋਂ ਸੰਕਲਨ ਕੀਤੀਆਂ ੧੫ ਭਗਤ ਸਾਹਿਬਾਨ ਦੀਆਂ ਇਹ ਰਚਨਾਵਾਂ (ਬਾਣੀ) ਪਾਵਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰੇਕ ਬਾਣੀਕਾਰ ਅੱਗੇ 'ਜੀ' ਅਤੇ 'ਜੀਉ' ਸ਼ਬਦ ਲਗਾ ਕੇ, ਸਤਿਕਾਰ ਪ੍ਰਗਟ ਕਰਦਿਆਂ, ਸ਼ਾਮਲ ਕੀਤੀਆਂ। ਏਥੇ ਹੀ ਬਸ ਨਹੀਂ, ਗੁਰੂ ਨਾਨਕ ਸਾਹਿਬ ਵੱਲੋਂ ਸਮਕਾਲ ਵਿਚ ਇਸਲਾਮ ਤੇ ਹਿੰਦੂ ਧਰਮ ਦੇ ਅੱਲ੍ਹਾ/ਖ਼ੁਦਾ ਅਤੇ ਪ੍ਰਭੂ ਲਈ ਵਰਤੇ ਜਾਂਦੇ ਲੱਗਭਗ ਸਾਰੇ ਪ੍ਰਚਲਿਤ ਨਾਮ ਵੀ, ਆਪਣੀ ਬਾਣੀ ਵਿਚ ਸ਼ਾਮਲ ਕੀਤੇ ਹੋਏ ਪ੍ਰਾਪਤ ਹੁੰਦੇ ਹਨ। ਵਿਸ਼ੇਸ਼ਤਾ ਇਹ ਕਿ ਇਨ੍ਹਾਂ ੧੫ ਭਗਤ ਸਾਹਿਬਾਨ ਵਿੱਚੋਂ ੧੧ ਭਗਤ (ਭਗਤ ਜੈਦੇਵ ਜੀ ਤੋਂ ਭਗਤ ਨਾਮਦੇਵ ਜੀ ਤਕ) ਸ੍ਰੀ ਗੁਰੂ ਨਾਨਕ ਸਾਹਿਬ ਤੋਂ ਪੂਰਵ-ਕਾਲੀਨ ਹਨ ਅਤੇ ੪ ਸਮਕਾਲੀਨ ਹਨ। ਗੌਰਤਲਬ ਹੈ ਕਿ ਇਨ੍ਹਾਂ ੧੫ ਭਗਤ ਸਾਹਿਬਾਨ ਦਾ, ਨਾ ਤਾਂ ਸਥਾਨ ਇੱਕ ਹੈ, ਨਾ ਹੀ ਭਗਤੀ ਪਰੰਪਰਾ, ਨਾ ਹੀ ਜਾਤ-ਪਾਤ ਆਦਿ। ਕੇਵਲ ਇੱਕੋ ਚੀਜ਼ ਜੋ ਸਾਂਝੀ ਹੈ, ਉਹ ਹੈ— ਨਿਰਭਉ ਤੇ ਨਿਰਵੈਰ ਭਾਵਨਾ ਦੇ ਅੰਤਰਗਤ ਜਨ-ਕਲਿਆਣ। ਮੇਰੇ ਇਸ ਲੇਖ ਦਾ ਕੇਂਦਰ ਬਿੰਦੂ 'ਗਿਆਨ ਰਤਨਾਵਲੀ' ਵਿਚ ਪ੍ਰਦਰਸ਼ਿਤ ਹੁੰਦਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਦਰਸ਼ਨ ਹੈ ਇਸ ਲਈ ਮੈਂ ਆਪਣੇ ਵਿਚਾਰ ਇਸ ਚੌਖਟੇ ਅੰਦਰ ਰਹਿ ਕੇ ਹੀ ਸਾਂਝੇ ਕਰਨਾ ਉੱਚਿਤ ਸਮਝਦਾ ਹਾਂ।

ਦਰਅਸਲ 'ਗਿਆਨ ਰਤਨਾਵਲੀ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ

ਜੀਵਨ-ਦਰਸ਼ਨ ਇਕ ਵੱਖਰੇ ਦ੍ਰਿਸ਼ਟੀਕੋਣ ਤੋਂ ਪ੍ਰਸਤੁਤ ਕੀਤੇ ਜਾਣ ਕਾਰਨ ਇਹ ਰਚਨਾ ਇਕ ਮੁੱਲਵਾਨ-ਸ੍ਰੋਤ ਗ੍ਰੰਥ ਵਜੋਂ ਪ੍ਰਵਾਨ ਕੀਤੀ ਜਾ ਸਕਦੀ ਹੈ, ਕਿਉਂਕਿ ਇਸ ਦੀਆਂ ੨੨੯ ਸਾਖੀਆਂ ਦੇ ਕੇਂਦਰ-ਬਿੰਦੂ ਗੁਰੂ ਨਾਨਕ-ਜੋਤਿ ਦਾ ਮੂਲ ਸ੍ਰੋਤ ਭਾਈ ਗੁਰਦਾਸ ਜੀ ਦੀ ਪ੍ਰਥਮ ਵਾਰ ਹੈ। ਨਿਰਸੰਦੇਹ ਭਾਈ ਗੁਰਦਾਸ ਜੀ ਦੀ ਪ੍ਰਥਮ 'ਵਾਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਨਾਲ ਸੰਬੰਧਿਤ ਤਾਂ ਕੁੱਲ ੧੫ ਘਟਨਾਵਾਂ ਹੀ ਹਨ ਅਤੇ 'ਗਿਆਨ ਰਤਨਾਵਲੀ' ਵਿਚ ੨੨੯ । ਪਰ ਗੰਭੀਰਤਾ ਨਾਲ ਵਿਚਾਰਨ ਨਾਲ ਇਨ੍ਹਾਂ ੨੨੯ ਸਾਖੀਆਂ ਵਿੱਚੋਂ ਕੁਝ ਇਕ ਨੂੰ ਛੱਡ ਕੇ ਬਾਕੀ ਸਾਖੀਆਂ ਦੇ ਬੀਜ ਰੂਪ, ਇਨ੍ਹਾਂ ੧੫ ਸਾਖੀਆਂ ਵਿਚ ਹੀ ਸਮੋਏ ਮਿਲ ਜਾਂਦੇ ਹਨ। ਇਸ ਤੋਂ ਇਲਾਵਾ ਜਨਮ-ਸਾਖੀ ਪਰੰਪਰਾ ਵਿਚ ਕੇਵਲ 'ਗਿਆਨ ਰਤਨਾਵਲੀ' ਹੀ ਇਕ ਅਜਿਹਾ ਸ੍ਰੋਤ-ਗ੍ਰੰਥ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਪ੍ਰਸਿੱਧ ੫ ਲੰਬੀਆਂ ਬਾਣੀਆਂ ੧. ਆਸਾ ਪਟੀ ੨. ਆਸਾ ਕੀ ਵਾਰ ੩. ਬਾਬਰ ਦੇ ਹਮਲੇ ਸਮੇਂ ਉਚਾਰੇ ਸ਼ਬਦ ੪. ਜਪੁਜੀ ਸਾਹਿਬ ਅਤੇ ੫. ਸਿਧ ਗੋਸਟਿ ਦੀਆਂ ਸੰਪੂਰਨ ਰੂਪ ਵਿਚ ਸਮੇਤ ਪਰਮਾਰਥ ਦੇ ਪ੍ਰਾਪਤ ਹੁੰਦੀਆਂ ਹਨ। ਇਨ੍ਹਾਂ ੫ ਬਾਣੀਆਂ ਦੇ ਪਰਮਾਰਥਾਂ ਤੋਂ ਇਲਾਵਾ ੯ ਖੰਡਾਂ, ੬ ਦੀਪਾਂ, ੫ ਪਰਬਤਾਂ, ੧੧ ਪ੍ਰਸਿੱਧ ਹਿੰਦੂ ਤੀਰਥਾਂ, ਚਾਰ ਬਾਣੀਆਂ, ਚਾਰ ਖਾਣੀਆਂ, ਖਟ ਸ਼ਾਸਤ੍ਰ, ਬਤੀਸ ਸ਼ੁਭ ਲਖਣ, ਖੌੜਸ (੧੬) ਕਲਾਂ, ਚੌਦਾਂ ਵਿੱਦਿਆ ਅਤੇ ਗਿਆਨ ਪ੍ਰਬੋਧ ਨਾਟਕ ਦੀ ਵਿਆਖਿਆ ਵੀ ਇਸ ਸ੍ਰੋਤ ਗ੍ਰੰਥ ਨੂੰ ਸ਼ਿੰਗਾਰਦੇ ਹਨ। ਏਸੇ ਲਈ ਵਿਦਵਾਨਾਂ ਨੇ ਇਸ ਸ੍ਰੋਤ ਗ੍ਰੰਥ ਨੂੰ ਵਿਲੱਖਣ ਅਤੇ ਨਿਵੇਕਲੀ ਸੁੱਚਮਤਾ ਵਾਲਾ ਮੰਨਿਆ ਹੈ।

'ਗਿਆਨ ਰਤਨਾਵਲੀ' ਦਾ ਲੇਖਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਨੂੰ ਕੇਂਦਰ-ਬਿੰਦੂ ਬਣਾ ਕੇ ਮੁੱਖ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ (Personality) ਦੇ ਪ੍ਰਤੱਖ ਅਨੁਭਵ, ਗੁਣਾਤਮਕ ਵਿਕਾਸ, ਪਰਮਾਰਥਕ-ਕਰਮ, ਬਾਣੀ ਦਾ ਮਹੱਤਵ ਤੇ ਵਿਆਖਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ, ਮਾਨਵ-ਸਮਾਜ ਲਈ ਨਿਰਾਰਥਕ ਵਹਿਮਾਂ-ਭਰਮਾਂ ਤੇ ਕਰਮ-ਕਾਂਡਾਂ ਦਾ ਖੰਡਨ, ਨੈਤਿਕ ਆਦਰਸ਼ਾਂ ਦੀ ਲੋੜ, ਸਮਕਾਲੀ ਸਮਾਜ ਦੇ ਆਗੂਆਂ ਦਾ ਪਤਨਮੁਖੀ ਅਤੇ ਅਮਾਨਵੀ ਮੁੱਲਾਂ ਵਾਲੇ ਕਿਰਦਾਰ ਵਾਲੇ ਮਖੌਟੇ ਦਾ ਵਿਰੋਧ, ਮਨੁੱਖ ਨੂੰ ਮਨੁੱਖ ਬਣਾਉਣ ਲਈ ਬਾਣੀ ਵਿਚਲੇ ਸੰਦੇਸ਼ਾਂ ਦਾ ਸੰਚਾਰ ਆਦਿ ਦੇ ਮੁੱਦਿਆਂ ਉੱਤੇ ਵਧੇਰੇ ਧਿਆਨ-ਕੇਂਦਰਿਤ ਕਰਦਾ ਹੈ। ਲੇਖਕ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਕਾਲੀ ਸਮਾਜ ਵਿਚ ਪ੍ਰਚਲਿਤ ਵੱਖ-ਵੱਖ ਫਿਰਕਿਆਂ ਦੇ ਧਰਮ-ਕੇਂਦਰਾਂ ਤੇ ਧਰਮ-ਆਗੂਆਂ ਕੋਲ ਖ਼ੁਦ ਜਾ ਕੇ ਗਿਆਨ-ਗੋਸ਼ਟਾਂ ਕਰਦਿਆਂ ਦਰਸਾਉਣ ਦਾ ਮੰਤਵ ਵੀ ਏਹੋ ਸਿੱਧ ਕਰਨਾ ਲਗਦਾ ਹੈ ਕਿ ਪਹਿਲਾਂ ਦੂਜੇ ਦੀ ਗੱਲ ਸੁਣੋ, ਸਮਝੋ

ਅਤੇ ਫੇਰ ਆਪਣੀ ਗੱਲ ਆਖੋ। ਏਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਦਰਸ਼ਨ ਕਿਸੇ ਮਤ ਦਾ ਵਿਰੋਧ ਨਹੀਂ ਕਰਦਾ। ਉਨ੍ਹਾਂ ਦਾ ਸਪੱਸ਼ਟ ਵਿਚਾਰ ਹੈ ਕਿ ਹਰੇਕ ਮਤ, ਮਾਨਵ-ਸਮਾਜ ਕਲਿਆਣ ਦੀ ਭਾਵਨਾ ਵਾਲੀ ਮਰਯਾਦਾ ਵਿਚ ਰਹਿੰਦਿਆਂ, ਪ੍ਰਫੁਲਿਤ ਹੋਣ ਲਈ ਸੁਤੰਤਰ ਹੈ। ਉਨ੍ਹਾਂ ਦਾ ਵਿਰੋਧ ਹੈ ਉਸ ਸਿਸਟਮ ਨਾਲ ਜੋ ਲੋਕ-ਹਿੱਤਕਾਰੀ, ਪਰਉਪਕਾਰੀ ਅਤੇ ਸ੍ਰਿਸ਼ਟਾਚਾਰੀ ਭਾਵਨਾ ਵਾਲਾ ਨਹੀਂ ਸੀ ਰਹਿ ਗਿਆ।

'ਗਿਆਨ ਰਤਨਾਵਲੀ' ਦਾ ਮਹੱਤਵ ਹੋਰ ਵੀ ਵਧੇਰੇ ਇਸ ਕਰਕੇ ਬਣ ਜਾਂਦਾ ਹੈ ਕਿ ਇਸ ਦਾ canvas ਖਾਲਸਾ ਰਾਜ ਦੀ ਸਥਾਪਨਾ ਤਕ ਫੈਲਿਆ ਹੋਇਆ ਹੈ। ਇਸ ਰਚਨਾ ਵਿਚ ਲੇਖਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਦੀ ਉਸਾਰੀ ਕਰਨ ਦੇ ਨਾਲ-ਨਾਲ ਸਿੱਖ ਸੰਸਥਾਵਾਂ, ਸਿੱਖ ਰਹਿਤ ਮਰਯਾਦਾ ਅਤੇ ਖਾਲਸਾ-ਰਾਜ ਦੀ ਸਥਾਪਨਾ ਬਾਰੇ ਵੀ ਪ੍ਰੋਖ ਰੂਪ ਵਿਚ ਵਡਮੁੱਲੀ ਜਾਣਕਾਰੀ ਦਿੰਦਾ ਹੈ। 'ਗਿਆਨ ਰਤਨਾਵਲੀ' ਦਾ ਲੇਖਕ ਇਹ ਵੀ ਦੱਸਦਾ ਹੈ ਕਿ ਸਿੱਖ, ਭਾਈ ਮਨੀ ਸਿੰਘ ਜੀ ਨੂੰ ਪ੍ਰਸ਼ਨ ਕਰਦੇ ਹਨ; ਜਿਨ੍ਹਾਂ ਦੇ ਉੱਤਰ ਵਿਚ ਭਾਈ ਜੀ ਕਥਾ ਰੂਪ ਵਿਚ ਸਾਖੀਆਂ ਸੁਣਾਉਂਦੇ ਹਨ, ਭਾਵ ਇਹ ਸੁਣੀਆਂ ਸਾਖੀਆਂ ਕੋਈ ਹੋਰ ਲਿਖਦਾ ਹੈ। ਪੁਸ਼ਪਿਕਾ ਅਨੁਸਾਰ ਵਾਰ ਦਾ ਟੀਕਾ ਲਿਖ ਕੇ ਭਾਈ ਮਨੀ ਸਿੰਘ ਖ਼ੁਦ ਦਸਮ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਪਾਸ ਸਹੀ ਪਵਾਉਣ ਲਈ ਲੈ ਕੇ ਜਾਂਦੇ ਹਨ ਅਤੇ ਦਸਮ ਗੁਰੂ ਜੀ ਸਹੀ ਪਾ ਦਿੰਦੇ ਹਨ।

ਇਹ ਤੱਥ ਸਰਬ-ਪ੍ਰਵਾਨਿਤ ਮੰਨਿਆ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੇ ਮਹਾਨ ਚਿੰਤਕ ਹੋਣ ਦੇ ਨਾਲ-ਨਾਲ ਨਿਰਵਿਵਾਦ ਮਹਾਨ ਯਾਤਰੂ ਵੀ ਸਨ। ਸੱਚ ਨੂੰ ਕੱਚ ਨਾਲੋਂ ਵਖਰਿਆਉਣ ਲਈ ਅਤੇ ਮਨੁੱਖ ਨੂੰ ਸੱਚ ਦਾ ਮਾਰਗ ਦਰਸਾਉਣ ਲਈ ਉਨ੍ਹਾਂ ਨੇ ਦੇਸ਼-ਵਿਦੇਸ਼ ਦਾ ਭ੍ਰਮਣ ਕੀਤਾ। ਹਾਲਾਂਕਿ ਉਸ ਸਮੇਂ ਅਜੋਕੇ ਯਾਤਰਾ-ਸਾਧਨ ਪ੍ਰਚਲਿਤ ਨਹੀਂ ਸਨ। ਉਹ ਇਸ ਮੰਤਵ-ਸਿੱਧੀ ਲਈ ਪਰਬਤਾਂ ਉੱਪਰ ਵੀ ਗਏ, ਤੀਰਥਾਂ 'ਤੇ ਗਏ, ਜੋਗੀਆਂ ਦੇ ਮੱਠਾਂ ਅਤੇ ਪ੍ਰਸਿੱਧ ਧਰਮ ਅਸਥਾਨਾਂ 'ਤੇ ਵੀ ਗਏ ਅਤੇ ਉੱਥੇ ਜਾ ਕੇ ਸੰਬੰਧਿਤ ਧਿਰਾਂ ਨਾਲ ਵਿਚਾਰ-ਚਰਚਾ ਕੀਤੀ।

ਗੁਰੂ ਜੀ ਦੇ ਸਮਕਾਲੀ ਸਮਾਜ ਵਿਚ ਰਾਜ-ਸੱਤਾ ਵਿਦੇਸ਼ੀਆਂ ਦੇ ਹੱਥ ਵਿਚ ਸੀ ਅਤੇ ਧਾਰਮਿਕ ਖੇਤਰ ਵਿਚ ਹਿੰਦੂ ਤੇ ਇਸਲਾਮ ਧਰਮ ਦਾ ਬੋਲਬਾਲਾ ਸੀ। ਅਮਲੀ ਤੌਰ 'ਤੇ ਇਹ ਦੋਵੇਂ ਧਰਮ, ਪੁਜਾਰੀਆਂ ਦੀ ਮੁੱਠ ਵਿਚ ਕੈਦ ਸਨ। ਬ੍ਰਾਹਮਣ ਪੁਜਾਰੀ ਵਰਗ *ਰੋਟੀਆ ਕਾਰਣਿ ਪੂਰਹਿ ਤਾਲ* ਅਨੁਸਾਰ *ਮਲੇਛ ਧਾਨੁ ਲੇ ਪੂਜਹਿ ਪੁਰਾਣੁ* ਤੋਂ ਇਲਾਵਾ ਅਜਿਹੀਆਂ ਸ਼ਾਸਤਰ-ਬਧ ਪੂਜਾ-ਵਿਧੀਆਂ ਸਿਰਜਦਾ ਸੀ, ਜਿਸ ਦਾ ਲਾਭ ਵਿਸ਼ੇਸ਼ ਧਨਾਢ ਸ਼੍ਰੇਣੀ ਨੂੰ ਹੀ ਪੁੱਜਦਾ। ਮੁੱਲਾਂ-ਮੁਲਾਣੇ ਪ੍ਰਚਾਰ ਤਾਂ

ਤੌਹੀਦ ਦਾ ਕਰਦੇ ਸਨ, ਪਰ ਇੱਕੋ ਖ਼ਾਲਕ ਦੀ ਖ਼ਲਕਤ ਨੂੰ ਮੋਮਨਾਂ ਤੇ ਕਾਫ਼ਰਾਂ ਵਿਚ ਵੰਡ ਕੇ ਚੰਮ ਦੀਆਂ ਚਲਾਉਂਦਿਆਂ ਗ਼ੈਰ-ਮੁਸਲਮਾਨਾਂ ਦਾ ਸ਼ੋਸ਼ਣ ਕਰਦੇ ਸਨ। ਕਾਜ਼ੀ ਰਿਸ਼ਵਤਖੋਰ ਅਤੇ ਹਾਕਮ ਸ਼੍ਰੇਣੀ ਜੀਭ-ਰਸ ਅਤੇ ਕਾਮ-ਵਾਸਨਾ ਦੀ ਸ਼ਿਕਾਰ ਸੀ। ਇਸ ਧਾਰਮਿਕ ਵਰਤਾਰੇ ਕਾਰਨ ਪਰਜਾ *ਗਿਆਨ ਵਿਹੂਣੀ* ਬਣ ਕੇ ਰਹਿ ਗਈ ਸੀ ਅਤੇ ਜਗਤ ਵਿਚ ਗਿਲਾਨੀ ਫੈਲੀ ਹੋਈ ਸੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਇਸ ਜਰਜਰੇ ਸਮਾਜਿਕ ਢਾਂਚੇ ਨੂੰ ਥੰਮੀ ਅਤੇ ਸੇਧ ਦੇਣ ਵਾਲਾ ਕੋਈ ਸਿਧ-ਪੁਰਸ਼ ਨਜ਼ਰ ਨਹੀਂ ਸੀ ਆਉਂਦਾ:

*ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ। (ਵਾਰ ੧:੨੨)*

ਅਜਿਹੀਆਂ ਪ੍ਰਸਥਿਤੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੁੰਦਾ ਹੈ, ਜਿਨ੍ਹਾਂ ਦੀ ਸੁੱਚੀ ਵਿਚਾਰਧਾਰਾ ਜਗ 'ਤੇ ਫ਼ੈਲੇ ਅੰਧਕਾਰ ਦੀ ਧੁੰਦ ਮਿਟਾ ਕੇ ਰੋਸ਼ਨੀ ਫੈਲਾਉਂਦੀ ਹੈ।

'ਗਿਆਨ ਰਤਨਾਵਲੀ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਕਾਸ਼ ਧਾਰਨ ਸਮੇਂ ਹੀ ਅਲੌਕਿਕ ਪੁਰਸ਼ ਸਾਬਤ ਕੀਤਾ ਗਿਆ ਹੈ। ਬਚਪਨ ਤੋਂ ਹੀ ਆਪ ਜੀ ਦਾ ਸ਼ਾਂਤ ਸੁਭਾਅ, ਸਹਜ ਅਵਸਥਾ, ਪੋਥੀ ਦਾ ਸਤਿਕਾਰ ਅਤੇ ਧੁਰੋਂ ਗਿਆਨ ਪ੍ਰਾਪਤ ਕੀਤਾ ਪ੍ਰਗਟ ਹੁੰਦਾ ਹੈ। *ਚੜ੍ਹਿਆ ਸੋਧਣਿ ਧਰਤਿ ਲੁਕਾਈ'* ਅਨੁਸਾਰ ਆਪ ਜੀ ਵੱਖ-ਵੱਖ ਦਿਸ਼ਾਵਾਂ ਦੀਆਂ ਚਾਰ ਉਦਾਸੀਆਂ ਕਰਦੇ ਹਨ। ਇਨ੍ਹਾਂ ਉਦਾਸੀਆਂ ਸਮੇਂ ਸਮਕਾਲੀ ਸਮਾਜ ਦੀ ਵਿਵਸਥਾ ਪ੍ਰਤੀ ਆਪ ਜੀ ਦਾ ਦ੍ਰਿਸ਼ਟੀਕੋਣ, ਵਿਰੋਧੀ ਵਿਚਾਰਧਾਰਾ ਵਾਲੀਆਂ ਧਿਰਾਂ ਨਾਲ ਗਿਆਨ-ਚਰਚਾ ਅਤੇ ਸਮਾਜਿਕ ਪ੍ਰਸਥਿਤੀਆਂ ਦੀ ਗੁੰਝਲ ਦਾ ਸਮਾਧਾਨ ਕਰਦੇ ਹੋਏ ਸਾਖੀਆਂ ਦੀ ਪਿੱਠ-ਭੂਮੀ ਵਿਚ ਆਪ ਜੀ ਦਾ ਜੋ ਜੀਵਨ-ਬਿੰਬ ਉਭਰਦਾ ਹੈ ਉਹ ਇਸ ਪ੍ਰਕਾਰ ਹੈ:-

**੧. ਅਕਾਲ ਰੂਪ/ਜਗਤ ਗੁਰੂ :** ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਰਮੇਸਰ ਨੇ ਆਪਣਾ ਸਰੂਪ ਪ੍ਰਦਾਨ ਕਰਦਿਆਂ ਸ੍ਰਿਸ਼ਟੀ-ਸੁਧਾਰ ਲਈ ਭੇਜਦਿਆਂ ਕਿਹਾ "ਮੈਂ ਤੇਰਾ ਗੁਰੂ, ਤੂੰ ਜਗਤ ਦਾ ਗੁਰੂ"।[੧]

**੨. ਅਲੌਕਿਕ ਪੁਰਸ਼ :** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਮੇਂ ਆਪ ਜੀ ਨੂੰ ਅਣਦਿਸਦੇ ਸੰਸਾਰ ਵਿੱਚੋਂ ਆਏ ਤੇਤੀਸ ਕ੍ਰੋੜ ਦੇਵਤਿਆਂ, ੫੨ ਬੀਰਾਂ, ਜੋਗਨੀਆਂ ਆਦਿ ਵੱਲੋਂ ਨਮਸਕਾਰ ਕੀਤੀ ਜਾਂਦੀ ਹੈ,[੨] ਦੇਸ਼ਾਟਨ(ਪ੍ਰਚਾਰ ਯਾਤਰਾਵਾਂ) ਸਮੇਂ ਅੱਖ ਦੇ ਝਪਕਣ ਨਾਲ ਇਕ ਤੋਂ ਦੂਜੀ ਥਾਂ ਬਗੈਰ ਕਿਸੇ ਵਾਹਨ ਦੇ ਪੁੱਜਣ ਵਾਲੀ ਤਰਜ਼ ਦੀਆਂ ਸਾਖੀਆਂ ਆਪ ਜੀ ਨੂੰ ਅਲੌਕਿਕਤਾ ਪ੍ਰਦਾਨ ਕਰਦੀਆਂ ਹਨ।[੩]

**੩. ਬ੍ਰਹਮ ਗਯਾਤਾ :** ਬਚਪਨ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਅਤੇ ਮੁੱਲਾਂ ਪਾਸ ਪੜ੍ਹਨ ਜਾਣ ਸਮੇਂ ਆਪ ਜੀ ਉਲਟਾ ਉਹਨਾਂ ਨੂੰ ਪੜ੍ਹਾਉਂਦੇ ਦੱਸੇ ਗਏ ਹਨ।[੪] ਵੈਦ ਨਾਲ ਚਰਚਾ[੫] ਆਦਿ ਸਾਖੀਆਂ ਆਪ ਜੀ ਨੂੰ ਬ੍ਰਹਮ ਗਯਾਤਾ ਸਿੱਧ

ਕਰਦੀਆਂ ਹਨ।

**੪. ਆਗਿਆਕਾਰ :** ਆਮ ਸੰਸਾਰੀ ਪੁਰਸ਼ਾਂ ਵਾਂਗ ਆਪ ਜੀ ਮਾਤਾ-ਪਿਤਾ ਦੀ ਆਗਿਆ ਮੰਨਦੇ ਹੋਏ ਮੱਝੀਆਂ ਚਾਰਦੇ ਹਨ[੬] ਅਤੇ ਉਦਾਸੀ ਭੇਖ ਉਤਾਰ ਦਿੰਦੇ ਹਨ।[੭]

**੫. ਗ੍ਰਿਹਸਥੀ :** ਸ੍ਰੀ ਗੁਰੂ ਨਾਨਕ ਸਾਹਿਬ ਨੇ ਚਾਰੇ ਧਰਮਾਂ (ਬ੍ਰਹਮਚਾਰੀ, ਵਾਨ-ਪ੍ਰਸਤ, ਸੰਨਿਆਸੀ ਅਤੇ ਗ੍ਰਿਹਸਥੀ) ਵਿੱਚੋਂ ਗ੍ਰਿਹਸਥ ਧਰਮ ਨੂੰ ਵਧੇਰੇ ਮਾਨਤਾ ਦਿੱਤੀ ਹੈ।[੮] ਏਸੇ ਲਈ ਆਪ ਜੀ ਨੇ ਖ਼ੁਦ ਗ੍ਰਿਹਸਥ ਧਰਮ ਧਾਰਨ ਕਰਦਿਆਂ ਵਿਆਹ ਕਰਵਾਇਆ। ਆਪ ਜੀ ਦੇ ਦੋ ਸਪੁੱਤਰ— ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀ ਦਾਸ ਸਨ।

**੬. ਦਿਆਨਤਦਾਰ :** ਆਪ ਜੀ ਨੇ ਸੁਲਤਾਨਪੁਰ ਵਿਚ ਮੋਦੀ ਖਾਨੇ ਦੀ ਕਾਰ ਦਿਆਨਤਦਾਰੀ ਨਾਲ ਕੀਤੀ ਅਤੇ ਪੂਰਵਜ ਮੋਦੀ ਵੱਲੋਂ ਜੋ ਲੁੱਟ-ਖਸੁੱਟ ਕੀਤੀ ਜਾਂਦੀ ਸੀ, ਜੋ ਆਪ ਜੀ ਨੇ ਬੰਦ ਕਰ ਦਿੱਤੀ। ਮੋਦੀ ਖਾਨੇ ਦਾ ਲੇਖਾ-ਜੋਖਾ ਕਰਨ ਸਮੇਂ ਆਪ ਜੀ ਦੇ ਹਿਸਾਬ ਵਿਚ ਵਧੇ ਪੈਸੇ ਆਪ ਜੀ ਦਾ ਦਿਆਨਤਦਾਰ ਹੋਣਾ ਪ੍ਰਗਟ ਕਰਦੇ ਹਨ।[੯]

**੭. ਗ਼ਰੀਬ-ਪਰਵਰ :** ਗੁਰੂ ਸਾਹਿਬ ਦੇ ਮਨ ਮੰਦਰ ਵਿਚ ਗ਼ਰੀਬਾਂ ਪ੍ਰਤੀ ਹਮਦਰਦੀ ਵੱਸੀ ਹੋਈ ਸੀ। ਉਹ ਆਪਣੇ ਸਾਥੀ ਮਰਦਾਨੇ (ਭਾਈ ਮਰਦਾਨਾ ਜੀ) ਦੀ ਲੜਕੀ ਦੀ ਸ਼ਾਦੀ ਲਈ ਮਾਇਕ ਮਦਦ ਕਰਦੇ ਹਨ।[੧੦]

**੮. ਅਣਥੱਕ ਯਾਤਰੀ :** ਸ੍ਰਿਸ਼ਟੀ ਸੁਧਾਰ ਲਈ ਗੁਰੂ ਸਾਹਿਬ ਬਗ਼ੈਰ ਕਿਸੇ ਵਾਹਨ ਦੇ ਦੇਸ਼ਾਟਨ ਕਰਦੇ ਹਨ। ਭਾਵੇਂ ਕੁਝ ਥਾਵਾਂ ਉੱਪਰ ਆਪ ਜੀ ਦਾ ਪੁੱਜਣਾ ਮਿੱਥ ਸਿਰਜਣਾ ਤੇ ਕਰਾਮਾਤ ਰਾਹੀਂ ਪ੍ਰਗਟ ਕੀਤਾ ਗਿਆ ਹੈ। ਪਰ ਵਾਸਤਵ ਵਿਚ ਆਪ ਜੀ ਨੇ ਬਹੁਤ ਸਾਰੇ ਸਥਾਨਾਂ ਦੀ ਯਥਾਰਥਕ ਯਾਤਰਾ ਕੀਤੀ ਸੀ।[੧੧]

**੯. ਬਿਬੇਕਸ਼ੀਲ :** ਪ੍ਰਚਾਰ-ਯਾਤਰਾਵਾਂ ਸਮੇਂ ਆਪ ਜੀ ਪੰਡਤਾਂ, ਜੋਗੀਆਂ, ਸਿੱਧਾਂ, ਨਾਥਾਂ, ਪੀਰਾਂ, ਫ਼ਕੀਰਾਂ ਆਦਿ ਨਾਲ ਗਿਆਨ ਗੋਸਟਿ ਕਰਦੇ ਸਨ। ਆਪ ਜੀ ਵੱਲੋਂ ਪੇਸ਼ ਕੀਤੀ ਜਾਂਦੀ ਵਿਚਾਰਧਾਰਾ ਤੋਂ ਵਿਰੋਧੀ ਵਿਚਾਰਧਾਰਾ ਵਾਲੇ ਪ੍ਰਭਾਵਿਤ ਹੋ, ਆਪ ਜੀ ਦੀ ਸਿਰਮੌਰਤਾ ਪ੍ਰਵਾਨ ਕਰ ਲੈਂਦੇ ਸਨ।[੧੨]

**੧੦. ਸਮਾਜ-ਸੁਧਾਰਕ :** ਧਰਮ-ਸਥਾਨਾਂ ਵਿਚ ਵਾਪਰ ਰਹੀਆਂ ਕੁਰੀਤੀਆਂ ਅਤੇ ਪੁਜਾਰੀ ਵਰਗ ਦੇ ਆਚਰਨ ਵਿਚ ਆਈ ਗਿਰਾਵਟ ਉੱਪਰ ਆਪ ਵਦਾਣੀ ਚੋਟ ਮਾਰਦਿਆਂ ਉਨ੍ਹਾਂ ਨੂੰ ਸੱਚ ਦਾ ਮਾਰਗ ਅਪਣਾਉਣ ਦਾ ਉਪਦੇਸ਼ ਦਿੰਦੇ ਹਨ। ਸਮਾਜ ਵਿਚ ਪ੍ਰਚਲਿਤ ਅਨੈਤਿਕਤਾ, ਕਾਮਿਕ ਰੁਚੀਆਂ, ਰਾਹਜਨੀ, ਠੱਗੀ, ਯਾਰੀ ਆਦਿਕ ਅਤੇ ਬਦਫ਼ੈਲੀਆਂ ਬਾਰੇ ਆਪ ਜੀ ਸਮਾਜ ਨੂੰ ਸੁਚੇਤ ਕਰਦੇ ਹਨ ਅਤੇ ਉਨ੍ਹਾਂ ਨੂੰ ਅਧਰਮ-ਮਾਰਗ ਛੱਡ ਕੇ ਧਰਮ ਦਾ ਮਾਰਗ ਗ੍ਰਹਿਣ ਕਰਨ ਅਤੇ ਗੁਣਾਤਮਕ ਵਿਕਾਸ ਵੱਲ ਤੁਰਨ ਲਈ ਪ੍ਰੇਰਦੇ ਹਨ।

**੧੧. ਜ਼ੁਲਮ-ਵਿਰੋਧੀ ਤੇ ਲੋਕਾਂ ਦਾ ਹਮਦਰਦ :** ਬਾਬਰ ਦੇ ਹਮਲੇ ਕਾਰਨ ਹੋਈ ਤਬਾਹੀ ਨੂੰ ਵੇਖ ਕੇ ਆਪ ਜੀ ਦਾ ਕੋਮਲ ਹਿਰਦਾ ਵਿਲਕ ਉੱਠਦਾ ਹੈ *(ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ)*। ਬਾਬਰ ਦੀ ਕੈਦ ਵਿਚ ਉਸ ਨਾਲ ਹੋਈ ਭੇਟ ਸਮੇਂ ਆਪ ਜੀ ਸਾਰੇ ਕੈਦੀਆਂ ਨੂੰ ਰਿਹਾਅ ਕਰਵਾਉਂਦੇ ਹਨ।[੧੩] ਪਰਬਤਾਂ ਉੱਪਰ ਛਿਪ ਬੈਠੇ ਜੋਗੀਆਂ ਤੇ ਸਿਧਾਂ ਨਾਥਾਂ ਨੂੰ ਆਪ ਜੀ ਆਖਦੇ ਹਨ ਕਿ ਤੁਸੀਂ ਜਗਤ ਵਿਚ ਜਾ ਕੇ ਲੋਕਾਂ ਨੂੰ ਅਧਰਮ ਵੱਲੋਂ ਹਟਾ ਕੇ ਧਰਮ ਦਾ ਮਾਰਗ ਵਿਖਾਓ।

**੧੨. ਪੰਜ ਵਿਕਾਰਾਂ ਤੋਂ ਰਹਿਤ :** ਗੁਰੂ ਸਾਹਿਬ ਪੰਜ ਵਿਕਾਰਾਂ— ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਸਨ। ਰਾਜਾ ਸ਼ਿਵਨਾਭ ਦੇ ਬਾਗ ਵਿਚ ਸੁੰਦਰ ਨਰਤਕੀਆਂ ਦੇ ਹਾਵਾਂ-ਭਾਵਾਂ ਦਾ ਆਪ ਜੀ ਦੇ ਨਿਰਮਲ ਮਨ ਉੱਤੇ ਕੋਈ ਅਸਰ ਨਹੀਂ ਹੁੰਦਾ।[੧੪] ਤ੍ਰਿਯਾ ਰਾਜ ਵਿਚ ਜਾਦੂਗਰਨੀਆਂ ਵੀ ਆਪ ਜੀ ਨੂੰ ਮੋਹ ਨਹੀਂ ਸਕੀਆਂ। ਦੇਸ਼ਾਟਨ(ਪ੍ਰਚਾਰ ਯਾਤਰਾ)-ਤੁਰਨ ਸਮੇਂ ਪਤਨੀ ਦਾ ਪਿਆਰ ਤੇ ਪੁੱਤਰਾਂ ਦਾ ਮੋਹ ਆਪ ਜੀ ਦੇ ਨਿਸ਼ਾਨੇ ਵਿਚ ਬੰਧਨ ਨਹੀਂ ਬਣ ਸਕੇ।

**੧੩. ਨਿਮਰ-ਭਾਵ :** ਪੀਰਾਂ-ਫ਼ਕੀਰਾਂ ਨਾਲ ਚਰਚਾ ਸਮੇਂ ਅਤੇ ਸਿਧਾਂ, ਨਾਥਾਂ, ਜੋਗੀਆਂ ਨਾਲ ਹੋਈਆਂ ਗੋਸ਼ਟਾਂ ਸਮੇਂ ਆਪ ਜੀ ਵਿਰੋਧੀਆਂ ਦੀ ਤਲਖ਼ੀ ਦਾ ਉੱਤਰ ਬੜੀ ਨਿਮਰਤਾ ਨਾਲ ਦਿੰਦੇ ਹਨ। ਪਟਨੇ ਦੀ ਰਾਣੀ ਦੀ ਨੂੰਹ ਨੂੰ ਵੀ 'ਗਹਿਰੀ ਗੰਭੀਰ' ਹੋ ਕੇ, ਨਿਵ ਚੱਲਣ ਦਾ ਉਪਦੇਸ਼ ਦਿੱਤਾ ਗਿਆ ਸੀ।[੧੫]

**੧੪. ਪੂਜਾ ਦੇ ਧਾਨ ਦਾ ਵਿਰੋਧ :** ਗੁਰੂ ਸਾਹਿਬ ਪੂਜਾ ਦੇ ਧਾਨ ਦੇ ਸਖ਼ਤ ਵਿਰੋਧੀ ਸਨ। ਉਹ ਮਰਦਾਨੇ (ਭਾਈ ਮਰਦਾਨਾ ਜੀ) ਨੂੰ ਅੱਕਾਂ ਦੇ ਬਿੱਖ ਫ਼ਲ ਅੰਮ੍ਰਿਤ ਬਣਾ ਕੇ ਛਕਾਉਂਦੇ ਹਨ। ਪਰ ਉਸ ਵੱਲੋਂ ਅਗਲੀ ਭਲਕ ਲਈ ਬੱਧੇ ਬਿਖ ਫ਼ਲ ਜ਼ਹਿਰਵਤ ਕੌੜੇ ਹੋ ਜਾਂਦੇ ਹਨ। ਗੁਰੂ ਸਾਹਿਬ ਏਥੇ ਸੰਜਮ, ਸਬਰ ਤੇ ਸੰਤੋਖ ਧਾਰਨ ਦਾ ਉਪਦੇਸ਼ ਦਿੰਦਿਆਂ ਗੁਰਦੁਆਰੇ ਦੇ ਧਾਨ ਦੀ ਜ਼ਹਿਰ ਨਾਲ ਤੁਲਨਾ ਕਰਦੇ ਹਨ।[੧੬]

**੧੫. ਕਰਮ-ਕਾਂਡਾਂ ਦਾ ਵਿਰੋਧ :** ਗੁਰੂ ਸਾਹਿਬ ਸਮਾਜ ਵਿਚ ਪ੍ਰਚਲਿਤ ਬਹੁਤ ਸਾਰੀਆਂ ਕਰਮ-ਕਾਂਡੀ ਕੁਰੀਤੀਆਂ, ਜਾਤ-ਪਾਤ, ਸੂਤਕ-ਪਾਤਕ ਅਤੇ ਬਾਹਰੀ ਧਾਰਮਿਕ ਚਿੰਨ੍ਹਾਂ ਦਾ ਵਿਰੋਧ ਕਰਦੇ ਹਨ।

**੧੬. ਇਸਤਰੀ ਦੀ ਮਹਾਨਤਾ :** ਗੁਰੂ ਸਾਹਿਬ ਨੇ ਇਸਤਰੀ ਦੀ ਦੁਰਦਸ਼ਾ ਦਾ ਗੰਭੀਰ ਨੋਟਿਸ ਲਿਆ। ਆਪ ਜੀ ਇਸ ਨੂੰ ਰਾਜੇ ਮਹਾਰਾਜੇ ਪੈਦਾ ਕਰਨ ਵਾਲੀ ਦਸ ਕੇ *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ* ਦਾ ਉਪਦੇਸ਼ ਦਿੰਦੇ ਹਨ।[੧੭]

**੧੭. ਤਿਆਗੀ :** ਕਲਿਜੁਗ ਵੱਲੋਂ ਅਨੇਕਾਂ ਦੁਨਿਆਵੀ ਪਦਾਰਥਾਂ ਦੀ ਕੀਤੀ ਪੇਸ਼ਕਸ਼ ਨੂੰ ਗੁਰੂ ਜੀ ਪ੍ਰਵਾਨ ਨਹੀਂ ਕਰਦੇ ਅਤੇ ਇਸੇ ਤਰ੍ਹਾਂ ਸਿੰਘਲਾਦੀਪ ਦੇ ਰਾਜੇ ਦੀ ਰਾਣੀ ਵੱਲੋਂ ਪੇਸ਼ ਕੀਤਾ ਮੋਤੀਆਂ ਦਾ ਹਾਰ ਵੀ ਆਪ ਜੀ ਕਬੂਲ ਨਹੀਂ ਫ਼ਰਮਾਉਂਦੇ।[੧੮]

**੧੮. ਮੁਕਤੀ-ਦਾਤਾ :** ਕੌਡਾ ਰਾਕਸ਼ ਆਪ ਜੀ ਦੇ ਦਰਸ਼ਨ ਅਤੇ ਗਿਆਨ ਗੋਸ਼ਟੀ ਕਰਨ ਨਾਲ ਅਤੇ ਏਸੇ ਤਰ੍ਹਾਂ ਕਈ ਜੋਜਨ ਲੰਬਾ ਮਛ ਆਪ ਜੀ ਦੀ ਚਰਨ-ਛੋਹ ਪ੍ਰਾਪਤ ਕਰ ਕੇ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।[੧੮]

**੧੯. ਸਰਬ-ਸ਼ਕਤੀਮਾਨ :** ਸੰਸਾਰ ਦੇ ਸਾਰੇ ਧਾਰਮਿਕ ਆਗੂਆਂ ਬ੍ਰਾਹਮਣਾਂ, ਪੀਰਾਂ, ਫਕੀਰਾਂ, ਮੁੱਲਾਂ, ਮੁਲਾਣਿਆਂ, ਕਾਜ਼ੀਆਂ, ਜੋਗੀ, ਜਤੀ, ਸਤੀ, ਜੰਗਮ, ਸਰੇਵੜੇ ਆਦਿ ਅਤੇ ਅਮਾਨੁਸ਼ ਜੂਨੀਆਂ, ਪਰਾਭੌਤਿਕ ਤੇ ਅਲੌਕਿਕ ਸ਼ਕਤੀਆਂ ਦੀ ਤਾਕਤ ਗੁਰੂ ਨਾਨਕ ਸਾਹਿਬ ਜੀ ਦੀ ਸ਼ਖ਼ਸੀਅਤ ਅੱਗੇ ਖੈ ਹੋ ਜਾਂਦੀ ਹੈ। ਉਹ ਸਾਰੇ ਸ਼ਕਤੀਹੀਣ ਹੋ ਆਪ ਜੀ ਦੀ ਸ਼ਖ਼ਸੀਅਤ ਅੱਗੇ ਸਿਰ ਝੁਕਾ ਦਿੰਦੇ ਹਨ।

**੨੦. ਸਾਂਝਾ ਗੁਰੂ :** ਗੁਰੂ ਸਾਹਿਬ ਜੀ ਦੇ ਸਮਕਾਲੀ ਸਮਾਜ ਦੀਆਂ ਦੋਹਾਂ ਮੁੱਖ ਕੌਮਾਂ (ਹਿੰਦੂ, ਮੁਸਲਮਾਨ) ਦੇ ਧਾਰਮਿਕ ਆਗੂ ਅਤੇ ਜਨ-ਸਾਧਾਰਨ, ਆਪ ਜੀ ਦੀ ਵਿਚਾਰਧਾਰਾਂ ਤੋਂ ਪ੍ਰਭਾਵਿਤ ਹੁੰਦੇ ਸਨ। ਏਥੋਂ ਤਕ ਕਿ ਆਪ ਜੀ ਦੇ ਚਲਾਣੇ ਸਮੇਂ ਪਿੱਛੇ ਰਹੀ ਦੋ-ਪਟ ਚਾਦਰ ਨੂੰ ਹਿੰਦੂ ਤੇ ਮੁਸਲਮਾਨ ਆਪੋ ਵਿਚ ਵੰਡਦੇ ਹੋਏ ਉਸ ਨੂੰ ਗੁਰੂ ਨਾਨਕ ਦਾ ਪ੍ਰਤੀਕ ਮੰਨ ਕੇ ਆਪੋ-ਆਪਣੇ ਅਕੀਦੇ ਅਨੁਸਾਰ ਅੰਤਮ ਕ੍ਰਿਆ ਕਰਦੇ ਹਨ।[੨੦]

ਨਿਰਸੰਦੇਹ 'ਗਿਆਨ ਰਤਨਾਵਲੀ' ਦਾ ਲੇਖਕ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਅਕਤਿਤਵ ਦੀ ਸਿਰਮੌਰਤਾ ਤੇ ਦੈਵੀਪਣ ਸਥਾਪਿਤ ਕਰਨ ਲਈ ਮਿੱਥ ਕਥਾਵਾਂ ਤੇ ਕਰਾਮਾਤਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਦਰਸ਼ਨ ਨਾਲ ਜੋੜਨ ਤੋਂ ਭੋਰਾ ਵੀ ਸੰਕੋਚ ਨਹੀਂ ਕਰਦਾ। ਹਾਲਾਂਕਿ ਗੁਰਬਾਣੀ ਇਸ ਵਿਧਾ ਨੂੰ ਪ੍ਰਵਾਨ ਨਹੀਂ ਕਰਦੀ। ਇੰਞ ਲਗਦੈ ਕਿ ਅਜਿਹੀ ਵਿਧਾ ਅਪਣਾਉਣਾ ਲੇਖਕ ਦੀ ਮਜ਼ਬੂਰੀ ਸੀ। ਲੇਖਕ ਦੇ ਸਮਕਾਲੀ ਸਮਾਜ ਵਿਚ ਮਿੱਥ ਕਥਾ ਅਜਿਹਾ ਸਮੂਹ ਮਾਧਿਅਮ (Mass Media) ਸਮਝਿਆ ਜਾਂਦਾ ਸੀ ਜਿਸ ਰਾਹੀਂ ਪ੍ਰਸਤੁਤ ਕੀਤੀ ਜਾਂਦੀ ਵਿਚਾਰਧਾਰਾ ਨੂੰ ਮਾਨਵ-ਚੇਤਨਾ ਸਹਿਜ ਸੁਭਾਅ ਅਚੇਤ ਹੀ ਗ੍ਰਹਿਣ ਕਰ ਲੈਂਦੀ ਸੀ, ਕਿਉਂਕਿ ਜਨ-ਸਾਧਾਰਨ ਮਿੱਥ-ਕਥਾਵਾਂ ਵਿਚ ਦਿਲਚਸਪੀ ਰੱਖਦਾ ਸੀ। ਉਸ ਕਾਲ ਦੇ ਬਹੁ-ਗਿਣਤੀ ਲੋਕ ਅਨਪੜ੍ਹ ਤੇ ਗਿਆਨਹੀਣ ਹੁੰਦੇ ਸਨ ਜਿਸ ਕਰਕੇ ਉਹ ਮਿੱਥ ਕਥਾਵਾਂ ਦੇ ਸਹਾਰੇ ਆਖੀ ਗੱਲ ਨੂੰ ਸੱਚੀ ਘਟਨਾ ਮੰਨ ਲੈਂਦੇ ਸਨ। ਇਸ ਰਚਨਾ ਵਿਚ ਤਾਂ ਕਈ ਮਿੱਥ ਕਥਾਵਾਂ ਐਸੀਆਂ ਹਨ ਜੋ ਪਰੋਖ ਰੂਪ ਵਿਚ ਤੱਤਕਾਲੀ ਸਮਾਜ ਦੀ ਧਾਰਮਿਕਤਾ, ਆਰਥਿਕਤਾ ਤੇ ਰਾਜਨੀਤਿਕਤਾ ਦਾ ਬੋਧ ਵੀ ਕਰਵਾ ਦਿੰਦੀਆਂ ਹਨ। ਇਸ ਵਿਧਾ ਨਾਲ ਲੋਕ-ਵਿਸ਼ਵਾਸ ਅਤੇ ਲੋਕ-ਸੰਕਲਪ ਨਹੁੰ-ਮਾਸ ਦੇ ਰਿਸ਼ਤੇ ਵਾਂਗ ਜੁੜੇ ਹੋਏ ਹਨ। ਏਸੇ ਲਈ ਇਸ ਰਚਨਾ ਵਿਚ ਵਰਣਿਤ ਜੋਗੀ, ਜਤੀ, ਤਪੀ, ਮਾਨਵ, ਅਮਾਨਵ ਸਾਰੇ ਹੀ ਦੇਸ਼-ਕਾਲ ਤੋਂ ਮੁਕਤ ਅਤੇ ਅਸੀਮ ਸ਼ਕਤੀਆਂ ਦੇ ਮਾਲਕ ਹਨ। ਬੇਸ਼ੱਕ ਇਨ੍ਹਾਂ ਦਾ ਚੌਗਿਰਦਾ ਮਿੱਥ ਕਥਾਵਾਂ

ਨਾਲ ਭਰਪੂਰ ਹੈ, ਪਰ ਇਹ ਸਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਅੱਗੇ ਬੇਅਸਰ ਹਨ। ਏਹੋ ਹਾਲ 'ਕਰਾਮਾਤਾਂ' ਨਾਲ ਜੁੜੀਆਂ ਘਟਨਾਵਾਂ ਬਾਰੇ ਹਨ। ਸੱਚ ਤਾਂ ਇਹ ਹੈ ਕਿ ਉਸ ਸਮੇਂ ਕਰਾਮਾਤ-ਹੀਣ ਮਹਾਂਪੁਰਸ਼ ਨੂੰ ਲੋਕ ਆਪਣਾ ਧਾਰਮਿਕ ਆਗੂ ਮੰਨਣ ਲਈ ਤਿਆਰ ਹੀ ਨਹੀਂ ਸਨ। 'ਗਿਆਨ ਰਤਨਾਵਲੀ' ਦਾ ਲੇਖਕ ਲੋਕ-ਮਾਨਸ ਦੀ ਇਸ ਰੁਚੀ ਤੋਂ ਪੂਰੀ ਤਰ੍ਹਾਂ ਜਾਣੂ ਹੈ, ਪਰ ਉਹ ਇਸ ਵਿਧਾ ਨੂੰ ਵਰਤਣ ਸਮੇਂ ਪੂਰੀ ਤਰ੍ਹਾਂ ਚੌਕਸ ਹੈ। ਵਿਸ਼ੇਸ਼ਤਾ ਇਹ ਕਿ ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕੋਈ ਕਰਾਮਾਤ ਕਰਦੇ ਹਨ ਤਾਂ ਕਰਾਮਾਤ ਦੀ ਪਿੱਠ-ਭੂਮੀ, ਬਾਣੀ-ਉਚਾਰਨ ਰਾਹੀਂ ਪ੍ਰਗਟ ਹੁੰਦੀ ਹੈ ਅਤੇ ਉਹ ਆਪਣੀ ਸਫ਼ਲਤਾ ਲਈ ਕਿਸੇ ਪ੍ਰਾਕ੍ਰਿਤਕ ਜਾਂ ਪਰਾਭੌਤਿਕ ਸ਼ਕਤੀ ਦਾ ਸਹਾਰਾ ਨਹੀਂ ਲੈਂਦੇ। ਪ੍ਰਥਮਤਾ 'ਬਾਣੀ' ਸ਼ਕਤੀ ਦੀ ਰਹਿੰਦੀ ਹੈ। ਦਰਅਸਲ ਜੇਕਰ ਇਨ੍ਹਾਂ ਮਿੱਥ ਕਥਾਵਾਂ ਅਤੇ ਕਰਾਮਾਤਾਂ ਵਿਚ ਲੁਪਤ (coded) ਸੰਦੇਸ਼ ਨੂੰ ਠੀਕ ਪ੍ਰਸੰਗ ਵਿਚ (decode) ਉਘਾੜ ਕੇ ਸਮਝਿਆ ਜਾਵੇ ਤਾਂ ਮਿੱਥ ਕਥਾਵਾਂ ਤੇ ਕਰਾਮਾਤੀ ਘਟਨਾਵਾਂ ਬੇਲੋੜੀਆਂ ਨਹੀਂ ਲੱਗਣਗੀਆਂ। ਇਸ ਤਰ੍ਹਾਂ 'ਗਿਆਨ ਰਤਨਾਵਲੀ' ਬਾਣੀ ਨੂੰ ਸਿਰਮੌਰਤਾ, ਸ੍ਰੀ ਗੁਰੂ ਨਾਨਕ ਜੀਵਨ ਨੂੰ ਪਾਵਨਤਾ ਅਤੇ ਮਾਨਵ-ਸਮਾਜ ਨੂੰ ਨੈਤਿਕ ਜੀਵਨ ਦਾ ਮਾਰਗ ਪ੍ਰਦਾਨ ਕਰਨ ਵਾਲਾ ਵਡਮੁੱਲਾ ਆਧਾਰ ਸ੍ਰੋਤ ਗ੍ਰੰਥ ਬਣ ਜਾਂਦਾ ਹੈ ਜਿਸ ਨੂੰ ਸਮਝਣਾ ਅਜੋਕੇ ਮਾਨਵ-ਸਮਾਜ ਨੂੰ ਲੋੜ ਹੈ।

ਇਸ ਤਰ੍ਹਾਂ 'ਗਿਆਨ ਰਤਨਾਵਲੀ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿੰਬ, ਪਰਮੇਸ਼ਰ ਰੂਪ, ਅਲੌਕਿਕ ਪੁਰਸ਼, ਬ੍ਰਹਮ ਗਯਾਤਾ, ਆਗਿਆਕਾਰ, ਗ੍ਰਿਹਸਥੀ, ਦਿਆਨਤਦਾਰ, ਗਰੀਬ-ਪਰਵਰ, ਅਣਥੱਕ ਯਾਤਰੀ, ਬਿਬੇਕਸ਼ੀਲ, ਸਮਾਜ-ਸੁਧਾਰਕ, ਜ਼ੁਲਮ-ਵਿਰੋਧੀ, ਲੋਕਾਂ ਦਾ ਹਮਦਰਦ, ਪੰਜਾਂ ਵਿਕਾਰਾਂ ਤੋਂ ਰਹਿਤ, ਨਿਮਰ-ਭਾਵ, ਪੂਜਾ ਦੇ ਧਾਨ ਦਾ ਵਿਰੋਧੀ, ਕਰਮ-ਕਾਂਡ ਦਾ ਵਿਰੋਧੀ, ਇਸਤਰੀ ਨੂੰ ਮਹਾਨ ਦੱਸਣ ਵਾਲਾ, ਸਬਰ-ਸਿਦਕ ਵਾਲਾ, ਤਿਆਗੀ, ਮੁਕਤੀ-ਦਾਤਾ, ਸਰਬ-ਸ਼ਕਤੀਮਾਨ ਤੇ ਸਭ ਦਾ ਸਾਂਝਾ ਹੋ ਨਿਬੜਦਾ ਹੈ।

**ਹਵਾਲੇ**

੧-੨੦. ਸਾਬਰ, ਜਸਬੀਰ ਸਿੰਘ, *ਗਿਆਨ ਰਤਨਾਵਲੀ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੯੩, ਪੰਨੇ ੨੫੮, ੪੧੯, ੪੭੦, ੧੯੩-੯੫, ੨੩੦-੩੫, ੨੩੮-੩੯, ੨੪੬-੫੩, ੨੯੨-੯੧, ੩੦੨, ੩੭੫, ੩੯੨, ੩੯੬-੯੮, ੪੦੫-੬, ੪੧੧-੪੧੨, ੪੧੩-੧੫, ੪੧੮, ੪੧੯-੨੦, ੪੪੧, ੫੬੨, ੬੧੪-੧੫.

# ਭਾਈ ਨੰਦ ਲਾਲ ਗ੍ਰੰਥਾਵਲੀ ਦੇ ਆਧਾਰ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਸਿੱਖਿਆਵਾਂ

*-ਭਾਈ ਬਲਵੰਤ ਸਿੰਘ ਐਨੋਕੋਟ**

ਭਾਈ ਨੰਦ ਲਾਲ ਜੀ ਦੇ ਬਜ਼ੁਰਗਾਂ ਦੇ ਅਸਲੀ ਵਤਨ ਬਾਰੇ ਇਸ ਵੇਲੇ ਪੱਕੀ ਤਰ੍ਹਾਂ ਕੁਝ ਨਹੀਂ ਕਿਹਾ ਜਾ ਸਕਦਾ। ਇਤਿਹਾਸਿਕ ਪੁਸਤਕਾਂ ਅਤੇ ਖ਼ਾਨਦਾਨੀ ਰਵਾਇਤਾਂ ਇਸ ਬਾਬਤ ਸਾਡੀ ਕੋਈ ਸਹਾਇਤਾ ਨਹੀਂ ਕਰਦੀਆਂ, ਪਰ ਸੰਕਟ ਸਮੇਂ ਪਨਾਹ ਲੈਣ ਲਈ ਆਪ ਦਾ ਪੰਜਾਬ ਵਿਚ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਪੁੱਜਣਾ; ਇਸ ਗੱਲ ਦੀ ਕਿਸੇ ਹੱਦ ਤਕ ਪੁਸ਼ਟੀ ਕਰਦਾ ਹੈ ਕਿ ਆਪ ਦੇ ਖ਼ਾਨਦਾਨ ਦਾ ਪੰਜਾਬ ਦੇਸ਼ ਅਤੇ ਸਿੱਖ ਗੁਰੂ ਸਾਹਿਬਾਨ ਨਾਲ ਪਹਿਲਾਂ ਤੋਂ ਹੀ ਸੰਬੰਧ ਸੀ, ਜਿਨ੍ਹਾਂ ਪ੍ਰਤੀ ਸ਼ਰਧਾ ਨੇ ਭਾਈ ਨੰਦ ਲਾਲ ਜੀ ਨੂੰ ਆਪਣਾ ਜਾਨ-ਮਾਲ ਅਤੇ ਧਰਮ-ਈਮਾਨ ਸਭ ਕੁਝ ਉਨ੍ਹਾਂ ਦੇ ਹਵਾਲੇ ਕਰਨ ਦੀ ਪ੍ਰੇਰਨਾ ਕੀਤੀ।

ਉਨ੍ਹਾਂ ਦਿਨਾਂ ਵਿਚ ਹੀ ਸ਼ਹਿਜ਼ਾਦਾ ਮੁਅੱਜ਼ਮ ਨੇ ਭਾਈ ਸਾਹਿਬ ਨੂੰ ਆਪਣੇ ਪਾਸ ਨੌਕਰ ਰੱਖ ਲਿਆ, ਪਰ ਕੁਦਰਤ ਨੂੰ ਭਾਈ ਸਾਹਿਬ ਦਾ ਆਗਰੇ ਵੀ ਬਹੁਤਾ ਚਿਰ ਠਹਿਰਨਾ ਮਨਜ਼ੂਰ ਨਹੀਂ ਸੀ। ਕਹਿੰਦੇ ਹਨ ਕਿ ਇਕ ਵਾਰ ਬਾਦਸ਼ਾਹ ਔਰੰਗਜ਼ੇਬ ਨੇ ਇਸਲਾਮੀ ਵਿਦਵਾਨਾਂ ਦੀ ਸਭਾ ਵਿਚ 'ਕੁਰਾਨ ਮਜੀਦ' ਦੀ ਕਿਸੇ ਇਕ ਆਇਤ ਦੇ ਭਾਵ ਪੁੱਛੇ।ਕਈਆਂ ਨੇ ਵਿਸਥਾਰ ਨਾਲ ਦੱਸਣ ਦੇ ਯਤਨ ਕੀਤੇ, ਪਰ ਬਾਦਸ਼ਾਹ ਦੀ ਤਸੱਲੀ ਨਾ ਹੋਈ।ਸ਼ਹਿਜ਼ਾਦਾ ਮੁਅੱਜ਼ਮ ਵੀ ਉੱਥੇ ਮੌਜੂਦ ਸੀ; ਉਸ ਨੇ ਬਾਦਸ਼ਾਹ ਤੋਂ ਮੁਹਲਤ ਮੰਗੀ ਤਾਂ ਜੋ ਉਹ ਉਸ ਆਇਤ ਦੇ ਭਾਵ ਬਾਰੇ ਸੋਚ ਸਕੇ। ਮੁਹਲਤ ਦੇ ਦਿਨਾਂ ਵਿਚ ਸ਼ਹਿਜ਼ਾਦੇ ਨੇ ਹੋਰਨਾਂ ਆਲਮਾਂ ਤੋਂ ਛੁਟ ਭਾਈ ਨੰਦ ਲਾਲ ਜੀ ਪਾਸੋਂ ਵੀ ਉਸ ਆਇਤ ਦੇ ਭਾਵ ਪੁੱਛੇ। ਭਾਈ ਸਾਹਿਬ ਦੇ ਦੱਸੇ ਅਰਥ ਸ਼ਹਿਜ਼ਾਦੇ ਨੂੰ ਠੀਕ ਜਾਪੇ ਅਤੇ ਜਦ ਉਸ ਨੇ ਉਨ੍ਹਾਂ ਦਾ ਵਿਸਥਾਰ ਬਾਦਸ਼ਾਹ ਨੂੰ ਦੱਸਿਆ ਤਾਂ ਉਸ ਦੀ ਵੀ ਤਸੱਲੀ ਹੋ ਗਈ ਅਤੇ ਉਹ ਬਹੁਤ ਪ੍ਰਸੰਨ ਹੋਇਆ। ਜਦ ਇਹ ਪਤਾ ਲੱਗਾ ਕਿ ਇਹ ਅਰਥ ਭਾਈ ਨੰਦ ਲਾਲ ਜੀ ਨੇ ਕੀਤੇ ਹਨ ਤਾਂ ਭਾਈ ਸਾਹਿਬ ਨੂੰ ਬੁਲਾ ਕੇ ਵੱਡਾ ਇਨਾਮ ਦਿੱਤਾ। ਗੱਲਬਾਤ ਕਰਦਿਆਂ ਬਾਦਸ਼ਾਹ ਨੇ ਸ਼ਹਿਜ਼ਾਦੇ ਨੂੰ ਕਿਹਾ ਕਿ ਹੈਰਾਨੀ ਦੀ ਗੱਲ ਹੈ ਕਿ ਅਜਿਹਾ ਵਿਦਵਾਨ ਅਤੇ ਸੂਝਵਾਨ ਹਾਲੇ ਤਕ ਇਸਲਾਮ ਦੇ ਘੇਰੇ ਵਿਚ ਨਹੀਂ ਆਇਆ। ਭਾਈ ਨੰਦ ਲਾਲ ਜੀ ਬਾਦਸ਼ਾਹ ਦੀ ਨੀਅਤ ਤਾੜ ਗਏ। ਉਨ੍ਹਾਂ ਲਈ ਹੁਣ ਦੋ ਹੀ ਰਾਹ ਸਨ— ਪਹਿਲਾ, ਜਾਂ ਤਾਂ ਮੁਸਲਮਾਨ ਹੋ ਜਾਣ ਅਤੇ ਦੂਜਾ, ਜਾਂ ਫਿਰ ਕਿਧਰੇ ਹੋਰ ਸੁਰੱਖਿਅਤ ਥਾਂ ਚਲੇ ਜਾਣ। ਇਸਲਾਮ ਧਾਰਨ ਦਾ ਤਾਂ ਉਨ੍ਹਾਂ ਨੂੰ ਚਿਤ-

*ਪ੍ਰਚਾਰਕ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ : +੯੧੯੮੫੫੫੯੯੦੧੫*

ਚੇਤਾ ਵੀ ਨਹੀਂ ਸੀ ਆ ਸਕਦਾ, ਅਖੀਰ ਭਾਈ ਸਾਹਿਬ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਸ੍ਰੀ ਅਨੰਦਪੁਰ ਸਾਹਿਬ ਪਹੁੰਚਣ ਦਾ ਫ਼ੈਸਲਾ ਕਰ ਲਿਆ ਅਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਜਾ ਪੁੱਜੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੂਰਾਨੀ ਦੀਦਾਰ ਅਤੇ ਇਲਾਹੀ ਦੀਖਿਆ ਦੇ ਪ੍ਰਭਾਵ ਹੇਠ ਮਾਨੋ ਭਾਈ ਨੰਦ ਲਾਲ ਜੀ ਦੇ ਕਪਾਟ ਖੁਲ੍ਹ ਗਏ। ਰੱਬੀ-ਪ੍ਰੀਤੀ ਦਾ ਸਮੁੰਦਰ ਠਾਠਾਂ ਮਾਰਨ ਲੱਗ ਪਿਆ, ਜਿਸ ਦੇ ਨਤੀਜੇ ਵਜੋਂ ਸ਼ਰਧਾ ਭਰੀ ਕਵਿਤਾ ਆਪ ਮੁਹਾਰੇ ਉਤਰਨ ਲੱਗ ਪਈ। ਸ੍ਰੀ ਅਨੰਦਪੁਰ ਸਾਹਿਬ ਵਿਚ ਸਭ ਤੋਂ ਪਹਿਲੀ ਰਚਨਾ ਜਿਹੜੀ ਉਨ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭੇਟਾ ਕੀਤੀ, ਉਹ 'ਬੰਦਗੀ ਨਾਮਾ' ਸੀ। ਗੁਰੂ ਸਾਹਿਬ ਨੇ ਇਹ ਰਚਨਾ ਸ਼ਾਮ ਨੂੰ ਸੁਣਾਉਣ ਦਾ ਹੁਕਮ ਕੀਤਾ। ਜਦ ਭਾਈ ਸਾਹਿਬ ਨੇ ਆਪਣੀ ਰਚਨਾ ਸੁਣਾਈ ਤਾਂ ਸਾਰੀ ਸੰਗਤ ਧੰਨ-ਧੰਨ ਕਰ ਉਠੀ। ਗੁਰੂ ਸਾਹਿਬ ਨੇ ਭਾਈ ਨੰਦ ਲਾਲ ਜੀ ਦੀ ਵਿਦਵਤਾ ਅਤੇ ਹੁਨਰ ਦੀ ਬਹੁਤ ਪ੍ਰਸੰਸਾ ਕੀਤੀ ਅਤੇ ਆਪਣੀ ਮੁਬਾਰਕ ਕਲਮ ਨਾਲ ਪੁਸਤਕ ਦੇ ਅੰਤ ਵਿਚ ਇਹ ਬੰਦ ਲਿਖ ਕੇ ਆਗਿਆ ਕੀਤੀ ਕਿ ਇਸ ਰਚਨਾ ਦਾ ਨਾਉਂ 'ਜ਼ਿੰਦਗੀ ਨਾਮਾ' ਵਧੇਰੇ ਉੱਚਿਤ ਹੈ:

*ਜ਼ਿ ਆਬਿ ਹੈਵਾਂ ਪੁਰ ਸ਼ੁਦ ਚੁ ਜਾਮਿ ਊ।*
*ਜ਼ਿੰਦਗੀ-ਨਾਮਾ ਸ਼ੁਦਾ ਜ਼ਾਂ ਨਾਮਿ ਊ।*

ਗੁਰੂ ਸਾਹਿਬ ਨੇ ਆਪ ਨੂੰ ਦੀਵਾਨ ਦੀ ਪਦਵੀ ਉੱਤੇ ਨਿਯੁਕਤ ਕਰਨਾ ਚਾਹਿਆ, ਪਰ ਭਾਈ ਸਾਹਿਬ ਨੇ ਲੰਗਰ ਦੀ ਸੇਵਾ ਨੂੰ ਸਰਵ-ਸ੍ਰੇਸ਼ਟ ਸਮਝਿਆ। ਲੰਗਰ ਦੀ ਸੇਵਾ ਲਈ ਭਾਈ ਸਾਹਿਬ ਆਪ ਸਦਾ ਹਾਜ਼ਰ ਰਹਿੰਦੇ ਸਨ।

ਡਾ. ਗੰਡਾ ਸਿੰਘ ਦੁਆਰਾ ਸੰਪਾਦਤ ਕੀਤੀ 'ਭਾਈ ਨੰਦ ਲਾਲ ਗ੍ਰੰਥਾਵਲੀ' ਵਿਚ ਭਾਈ ਸਾਹਿਬ ਦੀਆਂ ਹੇਠ ਲਿਖੀਆਂ ਰਚਨਾਵਾਂ ਹਨ:

੧. ਗ਼ਜ਼ਲਾਂ
੨. ਜ਼ਿੰਦਗੀ ਨਾਮਾ
੩. ਗੰਜ ਨਾਮਾ
੪. ਜੋਤਿ ਬਿਗਾਸ (ਫ਼ਾਰਸੀ)
੫. ਜੋਤਿ ਬਿਗਾਸ (ਪੰਜਾਬੀ)
੬. ਰਹਿਤ ਨਾਮਾ
੭. ਤਨਖਾਹ ਨਾਮਾ
੮.ਦਸਤੂਰੁਲ-ਇਨਸ਼ਾ
੯. ਅਰਜ਼ੁਲ ਅਲਫ਼ਾਜ਼
੧੦. ਤੌਸੀਫ਼ੋ-ਸਨਾ
੧੧. ਖਾਤਿਮਾ

ਅਸੀਂ ਇਨ੍ਹਾਂ ਵਿੱਚੋਂ ਗੰਜ ਨਾਮਾ (ਫਾਰਸੀ) ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਖ਼ਸ਼ੀਅਤ ਦੇ ਦਰਸ਼ਨ ਕਰਾਂਗੇ:-

**ਗੰਜ ਨਾਮਾ** (ਫ਼ਾਰਸੀ)

ਇਹ ਵਾਰਤਕ ਅਤੇ ਕਾਵਿ ਦੀ ਸਾਂਝੀ ਰਚਨਾ ਹੈ, ਜਿਸ ਵਿਚ ਕਰਤਾ ਨੇ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਤਕ ਸਾਰੇ ਗੁਰੂ ਸਾਹਿਬਾਨ ਦੀ ਵੱਖ-ਵੱਖ ਉਸਤਤ ਕੀਤੀ ਹੈ ਅਤੇ ਆਪਣੀ ਅਥਾਹ ਸ਼ਰਧਾ ਦਾ ਪ੍ਰਗਟਾਉ ਕੀਤਾ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਰਚਨਾ 'ਗੰਜਨਾਮਾ' ਦੇ ਆਧਾਰ 'ਤੇ ਪਹਿਲੀ ਪਾਤਸ਼ਾਹੀ ਉਸ ਸੱਚੇ ਤੇ ਸਮਰੱਥ ਦੇ ਨੂਰ ਨੂੰ ਚਮਕਾਉਣ ਵਾਲੀ ਅਤੇ ਰੱਬ ਉੱਤੇ ਭਰੋਸੇ ਦੇ ਗਿਆਨ ਨੂੰ ਰੋਸ਼ਨ ਕਰਨ ਵਾਲੀ ਹੈ। ਉਸ ਸਦੀਵੀ ਜਾਣਕਾਰੀ ਦਾ ਝੰਡਾ ਉੱਚਾ ਕਰਨ ਵਾਲੀ ਅਤੇ ਗਿਆਨ ਦੇ ਹਨੇਰੇ ਨੂੰ ਦੂਰ ਕਰਨ ਵਾਲੀ ਹੈ। ਉਸ ਦਾ ਜੱਸ ਗਾਇਨ ਕਰਨ ਵਾਲਾ ਆਪ ਵੱਡੇ ਮਰਤਬੇ ਵਾਲਾ ਰੱਬ ਹੈ ਅਤੇ ਉਸ ਦਾ ਤਾਲਬ ਆਪ ਰੱਬ ਦੀ ਅਬਿਨਾਸ਼ੀ ਜ਼ਾਤ ਹੈ, ਹਰ ਚੌਥੇ ਅਤੇ ਛੇਵੇਂ ਫਰਿਸ਼ਤੇ ਦਾ ਕਲਾਮ ਵੀ ਉਸ ਦੀ ਸਿਫਤ-ਸਲਾਹ ਕਰਨੋਂ ਅਸਮਰੱਥ ਹੈ ਅਤੇ ਉਸ ਦਾ ਨੂਰ ਨਾਲ ਭਰਿਆ ਪਰਚਮ ਦੋਹਾਂ ਜਹਾਨਾਂ 'ਤੇ ਝੂਲਦਾ ਹੈ। ਉਸ ਦੇ ਹੁਕਮ ਦੀ ਮਿਸਾਲ ਰੱਬ ਦੀਆਂ ਨੂਰਾਨੀ ਕਿਰਨਾਂ ਹਨ ਅਤੇ ਉਸ ਦੇ ਸਾਹਮਣੇ ਲੱਖਾਂ ਚੰਨ-ਸੂਰਜ ਹਨੇਰੇ ਦੇ ਸਮੁੰਦਰ ਵਿਚ ਡੁੱਬ ਜਾਂਦੇ ਹਨ। ਉਸ ਦੇ ਬਚਨ ਅਤੇ ਆਗਿਆ ਦੁਨੀਆ ਦੇ ਲੋਕਾਂ ਲਈ ਸਰਵੋਤਮ ਹਨ ਅਤੇ ਉਸ ਦੀ ਸਿਫ਼ਾਰਸ਼ ਦੋਹਾਂ ਜਹਾਨਾਂ ਲਈ ਪਹਿਲਾ ਦਰਜਾ ਰੱਖਦੀ ਹੈ। ਉਸ ਦੇ ਸੱਚੇ ਖ਼ਿਤਾਬ ਦੋਹਾਂ ਜਹਾਨਾਂ ਦੇ ਮੁਰਸ਼ਦ ਹਨ ਅਤੇ ਉਸ ਦੀ ਸੱਚੀ ਜਾਤ ਗੁਨਾਹਗਾਰਾਂ ਲਈ ਰਹਿਮਤ ਹੈ। ਰੱਬ ਦੀ ਦਰਗਾਹ ਦੇ ਦੇਵਤੇ ਉਸ ਮੁਰਸ਼ਦ ਦੇ ਚਰਨਾਂ ਦੀ ਧੂੜ ਨੂੰ ਚੁੰਮਦੇ ਹਨ ਅਤੇ ਉਚੇਰੇ ਦਰਬਾਰ ਦੇ ਪਵਿੱਤਰ ਨਾਮ ਦੇ ਦੋਵੇਂ 'ਨੂੰਨ' ਨਿਆਮਤਾਂ ਬਖਸ਼ਣ ਵਾਲੇ ਅਤੇ ਸਹਾਈ ਹੋਣ ਵਾਲੇ ਹਨ। ਵਿਚਕਾਰਲਾ 'ਅਲਿਫ' ਅਕਾਲ ਪੁਰਖ ਦਾ ਲਖਾਇਕ ਹੈ, ਅਖੀਰਲਾ 'ਕਾਫ਼' ਅੰਤਮ ਮਹਾਂਪੁਰਖ ਦਾ ਸੂਚਕ ਹੈ। ਉਸ ਦੀ ਫ਼ਕੀਰੀ ਕਾਮਲ ਫ਼ਕਰ ਦਾ ਸਿਰ ਉੱਚਾ ਕਰਨ ਵਾਲੀ ਹੈ ਅਤੇ ਉਸ ਦੀ ਸਖਾਵਤ ਦੋਹਾਂ ਜਹਾਨਾਂ ਵਿਚ ਭਰਪੂਰ ਹੈ।

*ਵਾਹਿਗੁਰੂ ਜੀਓ ਸਤ।*

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਉਸ ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਆਪਣੀ ਰਚਨਾ 'ਗੰਜਨਾਮਾ' ਵਿਚ ਲਿਖਿਆ ਹੈ:

*ਗੁਰੂ ਗੋਬਿੰਦ ਗੋਪਾਲ ਗੁਰ ਪੂਰਨ ਨਾਰਾਇਣਹਿ।*
*ਗੁਰ ਦਿਆਲ ਸਮਰੱਥ ਗੁਰ ਗੁਰ ਨਾਨਕ ਪਤਿਤ ਉਦਾਰਣਹਿ॥*

ਇਸੇ ਰਚਨਾ ਵਿਚ ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਬੜੀ ਸੋਹਣੀ ਰੁਬਾਈ ਵਿਚ ਜ਼ਿਕਰ ਕੀਤਾ ਹੈ।ਮੇਰਾ ਦਿਲ ਅਤੇ ਜਾਨ ਹਰ ਸਵੇਰ ਅਤੇ ਸ਼ਾਮ ਮੇਰਾ

ਸਿਰ ਤੇ ਮੱਥਾ ਸਿੱਦਕ ਸਫ਼ਾਈ ਨਾਲ ਆਪਣੇ ਗੁਰੂ ਤੋਂ ਕੁਰਬਾਨ ਜਾਵੇ, ਨਿਮਰਤਾ ਸਹਿਤ ਲੱਖਾਂ ਵਾਰ ਕੁਰਬਾਨ ਹੋਵੇ :

*ਦਿਲੋ ਜਾਨਮ ਬ-ਹਰ ਸਬਾਹੋ ਮਸਾ*
*ਸਰੋ ਫ਼ਰਕਮ ਜ਼ਿ ਰੁਇ ਸਿਦਕੋ ਸਫ਼ਾ ॥੧॥*
*ਬਾਦ ਬਰ ਮੁਰਸ਼ਦ ਤਰੀਕਿ ਨਿਸਾਰ*
*ਅਜ਼ ਸਰਿ ਇਜਜ਼ ਸਦ ਹਜ਼ਾਰਾਂ ਬਾਰ ॥੨॥*

ਭਾਈ ਸਾਹਿਬ ਜੀ ਨੇ ਬੜਾ ਸੋਹਣਾ ਜ਼ਿਕਰ ਕੀਤਾ ਹੈ ਕਿ ਧੰਨ ਗੁਰੂ ਨਾਨਕ ਦੇਵ ਪਾਤਸ਼ਾਹ ਨੇ ਸੰਸਾਰ ਅੰਦਰ ਐਸੀ ਵਡਿਆਈ ਬਖ਼ਸ਼ੀ ਕਿਉਂ ਜੋ ਉਸੇ ਨੇ ਹੀ ਮਨੁੱਖਾਂ ਵਿੱਚੋਂ ਦੇਵਤੇ ਪ੍ਰਗਟ ਕੀਤੇ, ਉਸ ਨੇ ਮਿੱਟੀ ਦੇ ਜੀਵਾਂ ਦੇ ਮਾਣ-ਸਤਿਕਾਰ ਵਧਾ ਦਿੱਤੇ।

*ਕਿ ਜ਼ਿ ਇਨਸਾਂ ਮਲਿਕ ਨਮੂਦਸਤ ਊ*
*ਇਜ਼ਤਿ ਖ਼ਾਕੀਆਂ ਫ਼ਜ਼ੂਦਸਤ ਊ ॥੩॥*

ਇਸੇ ਸੰਦਰਭ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਨੇ 'ਆਸਾ ਕੀ ਵਾਰ' ਵਿਚ ਬੜਾ ਸੋਹਣਾ ਫੁਰਮਾਇਆ ਹੈ :

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥ (ਪੰਨਾ ੪੬੨)*

ਸੈਂਕੜੇ ਵਾਰੀ ਇੱਕ ਦਿਨ ਵਿਚ ਮੈਂ ਆਪਣੇ ਗੁਰਾਂ ਉੱਤੋਂ ਕੁਰਬਾਨ ਜਾਂਦਾ ਹਾਂ, ਜਿੰਨਾ ਚਿਰ ਲਾਉਣ ਦੇ ਬਗ਼ੈਰ (ਤੁਰੰਤ) ਮਨੁੱਖ ਨੂੰ ਫਰਿਸ਼ਤਾ ਬਣਾ ਦਿੱਤਾ ਹੈ। ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਜ਼ਿਕਰ ਕੀਤਾ ਹੈ ਉਸ ਦਾ ਨਾਮ ਨਾਨਕ ਪਾਤਸ਼ਾਹ ਹੈ ਤੇ ਉਹ ਸੱਚੇ ਧਰਮ ਵਾਲਾ ਹੈ। ਉਸ ਜਿਹਾ ਹੋਰ ਕੋਈ ਦਰਵੇਸ਼ ਸੰਸਰ ਵਿਚ ਨਹੀਂ ਆਇਆ:

*ਨਾਮਿ ਊ ਸ਼ਾਹਿ ਨਾਨਕ ਹੱਕ ਕੇਸ਼*
*ਕਿ ਨਿਆਇਦ ਚੁਨੂੰ ਦਿਗਰ ਦਰਦੇਸ਼ ॥੧੩॥*

ਜਦ ਰੱਬ ਆਪ ਉਸ ਦੀ ਉਸਤਤ ਕਰਦਾ ਹੈ ਤਾਂ ਮੈਂ ਕੀ ਸਿਫ਼ਤ ਕਰਾਂ ? ਉਸ ਦੀ ਸਿਫਤ ਦੇ ਰਾਹ 'ਤੇ ਮੈਂ ਕਿਵੇਂ ਚੱਲਾਂ, ਕਿਉਂਕਿ ਨਿਰੰਕਾਰੀ ਜੋਤ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਕਿਸੇ ਦੀ ਸਿਫ਼ਤ ਦੇ ਮੁਥਾਜ ਨਹੀਂ, ਇਸ ਸੰਦਰਭ ਵਿਚ ਭਾਈ ਨੰਦ ਲਾਲ ਗੋਯਾ ਜੀ ਇਕ ਰੁਬਾਈ ਦੇ ਵਿਚ ਬੜਾ ਸੋਹਣਾ ਜ਼ਿਕਰ ਕਰਦੇ ਹਨ:

*ਹੱਕ ਚੂ ਖ਼ੁੱਦ ਵਾਸਿਫ਼ਸ਼ ਚਿਗੋਇਮ ਮਨ*
*ਦਰ ਰਹਿ ਵਸਫ਼ਿ ਊ ਚਿ ਪੇਇਮ ਮਨ ॥੧੯॥*

ਰੂਹਾਂ ਦੀ ਦੁਨੀਆ ਦੇ ਲੱਖਾਂ ਹੀ (ਫਰਿਸ਼ਤੇ) ਉਸ ਦੇ ਮੁਰੀਦ ਹਨ, ਇਸ ਜਹਾਨ ਦੇ ਲੱਖਾਂ ਲੋਕ ਉਸ ਦੇ ਮੁਰੀਦ ਹਨ, ਕਿਉਂਕਿ ਉਹ ਪਰਮਾਤਮਾ ਦਾ ਸਰਗੁਣ ਸਰੂਪ ਲੱਖਾਂ ਹੀ ਫ਼ਰਿਸ਼ਤਿਆਂ ਦੇ ਕਾਮਲ ਮੁਰਸ਼ਦ ਸਾਬਤ ਹੋਏ ਹਨ:

*ਸਦ ਹਜ਼ਾਰਾ ਮੁਰੀਦਸ਼ ਅਜ਼ ਮਲਕੂਤ*

*ਸਦ ਹਜ਼ਾਰਾ ਮੁਰੀਦਸ਼ ਅਜ਼ ਨਾਸੂਤ ॥੧੭॥*

ਇਸ ਜਹਾਨ ਦੇ ਸਾਰੇ ਲੋਕ ਉਸ ਦੇ ਬਣਾਏ ਦੇਵਤੇ ਹਨ, ਉਸ ਦਾ ਦੀਦਾਰ ਹੋਠਾਂ ਉਪਰ ਸਭ ਥਾਈਂ ਪ੍ਰਕਾਸ਼ਮਾਨ ਹੈ, ਇਸ ਰੁਬਾਈ ਦੇ ਅੰਦਰ ਭਾਈ ਨੰਦ ਲਾਲ ਗੋਯਾ ਜੀ ਸੰਸਾਰ ਦੇ ਸਮੁੱਚੇ ਪ੍ਰਕਾਸ਼ਾਂ ਵਿੱਚੋਂ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਨੂੰ ਉੱਤਮ ਅਤੇ ਸ੍ਰੇਸ਼ਟ ਦੱਸਦੇ ਹਨ। ਇਸੇ ਗੱਲ ਦੀ ਪ੍ਰੋੜ੍ਹਤਾ ਕਰਦਿਆਂ ਪੰਚਮ ਗੁਰਦੇਵ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਬਖ਼ਸ਼ਿਸ਼ ਕਰਦੇ ਹਨ ਕਿ ਗੁਰਾਂ ਨੇ ਮੈਨੂੰ ਗਿਆਨ ਦਾ ਸੁਰਮਾ ਦਿੱਤਾ ਹੈ ਜਿਸ ਦੁਆਰਾ ਮੇਰਾ ਬੇਸਮਝੀ ਦਾ ਹਨੇਰਾ ਦੂਰ ਹੋ ਗਿਆ ਹੈ। ਵਾਹਿਗੁਰੂ ਦੀ ਦਇਆ ਦੇ ਜ਼ਰੀਏ, ਮੈਂ ਸਾਧੂ (ਗੁਰਾਂ) ਨੂੰ ਮਿਲ ਪਿਆ ਹਾਂ ਅਤੇ ਮੇਰਾ ਚਿਤ ਹੇ ਨਾਨਕ ਰੋਸ਼ਨ ਹੋ ਗਿਆ ਹੈ:

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਕੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥* *(ਪੰਨਾ ੨੯੩)*

ਭਾਈ ਸਾਹਿਬ ਭਾਈ ਨੰਦ ਲਾਲ ਗੋਯਾ ਜੀ ਆਪਣੀ ਲਿਖਤ 'ਗੰਜ ਨਾਮਾ' ਵਿਚ ਇਕ ਰੁਬਾਈ ਦੇ ਅੰਦਰ ਗੁਰੂ ਨਾਨਕ ਸਾਹਿਬ ਦੀ ਸੰਗਤ ਦੀ ਸਿਫ਼ਤ ਕਰਦਿਆਂ ਬੜਾ ਸੋਹਣਾ ਜ਼ਿਕਰ ਕਰਦੇ ਹਨ ਕਿ ਉਸ ਦੀ ਸੰਗਤ ਵਿਚ ਬੈਠਣ ਵਾਲੇ ਸਭ ਗਿਆਨਵਾਨ ਹਨ, ਉਹ ਰੱਬ ਜਾਤ ਦੀ ਸਿਫ਼ਤ-ਸਾਲਾਹ ਕਰਨ ਵਾਲੇ ਹਨ:

*ਜਾ-ਨਸ਼ੀਨਾਨਿ ਊ ਅਜ਼ ਊ ਲਾਇਕ*
*ਜ਼ਿਕਰਿ ਤੰਸੀਫ਼ਿ ਜ਼ਾਤ ਰਾ ਲਾਇਕ ॥੨੦॥*

ਭਾਈ ਨੰਦ ਲਾਲ ਗੋਯਾ ਜੀ ਗੁਰੂ ਨਾਨਕ ਸਾਹਿਬ ਬਾਬਤ ਆਪਣੇ ਵਿਚਾਰ ਦਿੰਦਿਆ ਇਸ ਤਰ੍ਹਾਂ ਲਿਖਦੇ ਹਨ ਕਿ ਉਨ੍ਹਾਂ ਦਾ ਮਾਣ ਸਤਿਕਾਰ, ਸਥਾਨ, ਮਰਤਬਾ ਅਤੇ ਨਾਮ-ਨਿਸ਼ਾਨ ਰਹਿੰਦੀ ਦੁਨੀਆ ਤਕ ਸਥਿਰ ਹੈ। ਉਹ ਪਾਕ-ਪਰਵਰਦਗਾਰ ਉਨ੍ਹਾਂ ਨੂੰ ਦੂਜਿਆਂ ਨਾਲੋਂ ਉਚੇਚਾ ਦਰਜਾ ਬਖ਼ਸ਼ਦਾ ਹੈ:

*ਅਬਦ ਆਬਾਦ ਕਦਰੋ ਜਾਹੋ ਨਿਸ਼ਾਂ*
*ਬਰ ਅਫ਼ਰਾਜ਼ਾਦ ਜ਼ਿ ਯਕ ਇਗਰ ਸੁਬਹਾਂ ॥੨੧॥*

ਭਾਈ ਨੰਦ ਲਾਲ ਗੋਯਾ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਬਾਬਤ ਲਿਖਦਿਆਂ ਇਕ ਰੁਬਾਈ ਵਿਚ ਇਵੇਂ ਉਸ ਪਰਮਾਤਮਾ ਅਕਾਲ ਪੁਰਖ਼ ਅਤੇ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਨੂੰ ਲਿਖਦਿਆਂ ਬਿਆਨ ਕੀਤਾ ਹੈ ਕਿ ਮੈਂ ਤੇਰੇ ਵਿਚ ਵੱਸਦਾ ਹਾਂ ਅਤੇ ਤੇਰੇ ਬਿਨਾ ਹੋਰ ਕੋਈ ਦੂਜਾ ਨਹੀਂ ਦਿੱਸਦਾ, ਜੋ ਕੁਝ ਮੈਂ ਚਾਹੁੰਦਾ ਹਾਂ, ਉਹ ਕਰਦਾਂ ਹਾਂ ਅਤੇ ਉਹ ਇਨਸਾਫ਼ ਦੀ ਗੱਲ ਹੈ:

*ਕਿ ਮਨਮ ਦਰ ਤੂ .ਗੈਰ ਤੂ ਕਸ ਨੀਸਤ*
*ਹਰ ਚਿਰ ਖ਼ਾਹਮ ਕੁਨਮ ਹਮਾ ਅਦਲੀਸਤ ॥੨੫॥*

ਸਭ ਥਾਂ ਮੈਂ ਤੇਰਾ ਦੋਸਤ ਅਤੇ ਤੇਰੀ ਪਨਾਹ ਹਾਂ, ਮੈਂ ਤੇਰੀ ਸਹਾਇਤਾ ਕਰਨ

ਵਾਲਾ ਹਾਂ, ਮੈਂ ਤੈਨੂੰ ਚਾਹੁਣ ਵਾਲਾ ਹਾਂ:

*ਦਰ ਹਮਾ ਜਾ ਪਨਾਹੋ ਯਾਰਿ ਤੂ ਅਮ*
*ਯਾਵਰੀ ਬਖ਼ਸ਼ੋ ਖ਼ਾਸਤਗਾਰਿ ਤੂ ਅਮ ॥੨੭॥*

ਭਾਈ ਨੰਦ ਲਾਲ ਗੋਯਾ ਜੀ ਨੇ ਆਪਣੀ ਰਚਨਾ 'ਗੰਜਨਾਮਾ' ਵਿਚ ਕਥਨ ਕੀਤਾ ਹੈ, ਜਿਹੜਾ ਵੀ ਤੇਰੇ ਨਾਮ ਨੂੰ ਉੱਚਾ ਸਮਝੇਗਾ, ਉਹ ਦਿਲ-ਜਾਨ ਨਾਲ ਮੇਰੀ ਸਿਫ਼ਤ ਸਾਲਾਹ ਕਰੇਗਾ:

*ਹਰ ਕਿ ਨਾਮਿ ਤੂ ਬਰਤਰੀਂ ਦਾਨਦ*
*ਅਜ਼ ਦਿਲੋਂ ਜਾਂ ਬ-ਵਸਫ਼ਿ ਮਨ ਖ਼ਾਨਦ ॥੨੮॥*

'ਗੰਜਨਾਮਾ' ਦੀ ਲਿਖਤ ਮੁਤਾਬਕ ਰੁਬਾਈ ਨੰਬਰ ੩੯ ਵਿਚ ਭਾਈ ਸਾਹਿਬ ਭਾਈ ਨੰਦ ਲਾਲ ਗੋਯਾ ਜੀ ਪਰਮਾਤਮਾ ਦੇ ਨਾਮ ਦੀ ਮਹਿਮਾ ਨੂੰ ਬਿਆਨ ਕਰਦਿਆਂ, ਬੜਾ ਦਰੁੱਸਤ ਵਿਚਾਰ ਪੇਸ਼ ਕਰਦੇ ਹਨ ਕਿ ਬਿਨਾ ਸਿਮਰਨ ਦੇ ਉਹ ਕਿਸੇ ਜਾਦੂ ਵੱਲ ਨਹੀਂ ਜਾਂਦੇ। ਬਿਨਾ ਮੇਰੇ ਦਰਵਾਜ਼ੇ ਦੇ ਕਿਸੇ ਹੋਰ ਪਾਸੇ ਨਹੀਂ ਜਾਂਦੇ:

*ਗ਼ੈਰ ਜ਼ਿਕਰਮ ਬ-ਜਾਦੁਏ ਨ-ਰਵੰਦ*
*ਜੁਜ਼ ਦਰਿ ਮਨ ਬਜਾਨਬੇ ਨ ਰਵੰਦ ॥੩੯॥*

ਇੱਕ ਥਾਂ ਹੋਰ ਭਾਈ ਨੰਦ ਲਾਲ ਗੋਯਾ ਜੀ ਨੇ ਰੱਬ ਦੇ ਸਿਮਰਨ ਵਿਚ ਨਾ ਜੁੜਨ ਵਾਲਿਆਂ ਸਬੰਧੀ ਵਿਚਾਰ ਦਿੱਤਾ ਹੈ ਕਿ ਜਿਹੜੇ ਉਸ ਰੱਬ ਦੇ ਸਿਮਰਨ ਵਿਚ ਸਥਿਰ ਅਤੇ ਪ੍ਰਪੱਕ ਨਹੀਂ ਹੁੰਦੇ, ਉਨ੍ਹਾਂ ਸਭ ਦੀ ਗੱਲਬਾਤ ਬੇਹਾਲਾਂ ਵਾਲੀ ਹੁੰਦੀ ਹੈ:

*ਨੀਸਤ ਸ਼ਾਂ ਰਾ ਬ-ਜ਼ਿਕਰ ਇਸਤਿਕਲਾਲ*
*ਕਾਲ ਦਾਨੰਦ ਜੁਮਲਗਾਂ ਬੇ-ਹਾਲ ॥੪੫॥*

ਭਾਈ ਨੰਦ ਲਾਲ ਗੋਯਾ ਜੀ ਨੇ ਇੱਕ ਵਿਚਾਰ ਦਿੰਦਿਆਂ ਪਰਮਾਤਮਾ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਵਿਚਾਲੇ ਹੋਏ ਇੱਕ ਪ੍ਰਸ਼ਨ ਦਾ ਜ਼ਿਕਰ ਕੀਤਾ ਹੈ ਕਿ ਨਾਨਕ ਉਨ੍ਹਾਂ ਸਭਨਾਂ ਦਾ ਮੂੰਹ ਮੇਰੇ ਵੱਲ ਭਵਾਂ ਦੇ ਤਾਂ ਜੋ ਮੇਰੇ ਸਿਮਰਨ ਤੋਂ ਬਿਨਾ ਹੋਰ ਕਿਸੇ ਨੂੰ ਮਿੱਤਰ ਨਾ ਸਮਝਣ:

*ਰੂ ਨੁਮਾ ਜੁਮਲਾ ਰਾ ਸੂਇ ਫ਼ਿਕਰਮ*
*ਕਿ ਨਦਾਰੰਦ ਦੋਸਤ ਜੁਜ਼ ਜ਼ਿਕਰਮ ॥੪੬॥*

ਭਾਈ ਨੰਦ ਲਾਲ ਗੋਯਾ ਜੀ ਇਵੇਂ ਬਿਆਨ ਕਰਦੇ ਹਨ ਕਿ ਪਰਮਾਤਮਾ ਅਕਾਲ ਪੁਰਖ਼ ਵਾਹਿਗੁਰੂ ਨੇ (ਜਗਤ ਗੁਰੂ) ਸ੍ਰੀ ਗੁਰੂ ਨਾਨਕ ਸਾਹਿਬ ਨੂੰ ਸੰਸਾਰ ਵਿਚ ਕਿਸੇ ਖਾਸ ਮਕਸਦ ਵਾਸਤੇ ਭੇਜਿਆ ਜਿਵੇਂ ਕਿ ਉਨ੍ਹਾਂ ਨੇ ਇੱਕ ਰੁਬਾਈ ਵਿਚ ਵਿਚਾਰ ਪੇਸ਼ ਕੀਤਾ ਹੈ, ਮੈਂ ਤੈਨੂੰ ਇਸ ਲਈ ਪੈਦਾ ਕੀਤਾ ਹੈ ਤਾਂ ਜੋ ਤੂੰ ਸਾਰੇ ਜਹਾਨ ਨੂੰ ਰਾਹ ਦਿਖਾਉਣ ਵਾਲਾ ਬੰਦਾ ਹੈਂ:

*ਮਨ ਤੁਰਾ ਆਫ਼ਰੀਦਮ ਅਜ਼ ਪਏ ਆਂ*

*ਕਿ ਸ਼ਵੀ ਰਹਿਨੁਮਾ ਬ-ਜੁਮਲਾ ਜਹਾਂ ॥੪੮॥*

ਭਾਈ ਨੰਦ ਲਾਲ ਗੋਯਾ ਜੀ ਨੇ ਗੁਰੂ ਨਾਨਕ ਪਾਤਸ਼ਾਹ ਬਾਬਤ ਜ਼ਿਕਰ ਕੀਤਾ ਕਿ ਪਾਤਿਸ਼ਾਹ ਨਾਨਕ ਨੇ ਕਿਹਾ, ਮੈਂ ਇਸ ਦੇ ਕੀ ਲਾਇਕ ਹਾਂ, ਕਿ ਸਭਨਾਂ ਦੇ ਦਿਲਾਂ ਨੂੰ ਸਿੱਧੇ ਪਾਸੇ ਮੋੜ ਦਿਆਂ:

*ਸ਼ਾਹ ਗੁਫ਼ਤਾ ਚਿ ਲਾਇਕ ਆਨਮ*
*ਕਿ ਦਿਲਿ ਜੁਮਲਾ ਬਾਜ਼ ਗਰਦਾਨਮ ॥੫੦॥*

ਭਾਈ ਨੰਦ ਲਾਲ ਗੋਯਾ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਵਿਚਾਰ ਬਾਬਤ 'ਗੰਜਨਾਮਾ' ਰਚਨਾ ਵਿਚ ਇਵੇਂ ਖਿਆਲ ਦਿੱਤਾ ਹੈ ਕਿ ਤੂੰ ਹੀ ਰਾਹ ਵਿਖਾਉਣ ਵਾਲਾ ਹੈਂ ਅਤੇ ਸਭ ਦੇ ਦਿਲਾਂ ਨੂੰ ਆਪਣੇ ਵੱਲ ਮੋੜਨ ਵਾਲਾ ਹੈਂ :

*ਹਾਦੀ ਓ ਰਹਿਨੁਮਾਇ ਜੁਮਲਾ ਤੂਈ*
*ਰਹਿਬਰੋ ਦਿਲ-ਗਿਰਾਮੀਇ ਜੁਮਲਾ ਤੂਈ ॥੫੩॥*

■

---

## *'ਆਦਿ ਸਾਖੀਆਂ' ਵਿਚ. . .*

*ਸਫ਼ਾ 34 ਦਾ ਬਾਕੀ . . .*

'ਆਦਿ ਸਾਖੀਆਂ' ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਰਚਨਾਕਾਰ ਨੇ ਜਿੱਥੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਸ਼ਰਧਾ ਤੇ ਭਾਵਨਾ ਨਾਲ ਵੱਖ-ਵੱਖ ਦ੍ਰਿਸ਼ਟਾਂਤਾਂ ਵਿਚ ਪੇਸ਼ ਕੀਤਾ ਹੈ, ਉੱਥੇ ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਕੁਝ ਕਰਮਾਤੀ ਅੰਸ਼ ਵੀ ਪੇਸ਼ ਕਰਦਾ ਹੈ।

**ਹਵਾਲੇ**


੧. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੩੭.
੨. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੦੮.
੩. ਭਾਈ ਗੁਰਦਾਸ ਜੀ, ਵਾਰ ੩੮, ਪਉੜੀ ੨੦.
੪. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੪੩.
੫. ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੪.
੬. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੪੫.
੭. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੪੫.
੮. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੪੫.
੯. ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੫.
੧੦. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੪੫.
੧੧. ਪਿਆਰ ਸਿੰਘ (ਸੰਪਾ.), *ਆਦਿ ਸਾਖੀਆਂ*, ਪੰਨਾ ੧੬੫.
੧੨. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ ੧੫੦; ੪੬੮.


■

# ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼ ਵਿਚ ਅੰਕਿਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਿਮਾ

*-ਡਾ. ਗੁਰਪ੍ਰੀਤ ਸਿੰਘ**

ਬਾਬਾ ਸੁਮੇਰ ਸਿੰਘ ਸਿੱਖ ਪਰੰਪਰਾ ਦੇ ਇਤਿਹਾਸਕਾਰ, ਧਰਮ ਸ਼ਾਸਤਰੀ ਹੋਏ ਹਨ। ਬਾਬਾ ਸੁਮੇਰ ਸਿੰਘ ਨੇ ਸਾਧੂ ਸਿੰਘ ਦੇ ਘਰ ਜਨਮ ਲਿਆ।[੧] ਬਾਬਾ ਸਰੂਪ ਦਾਸ ਭੱਲਾ ਤਕ ਤਾਂ ਇਹ ਵੰਸ਼ ਗੋਇੰਦਵਾਲ ਸਾਹਿਬ ਹੀ ਰਹੀ, ਪਰ ਬਾਅਦ ਵਿਚ ਕਿਰਪਾ ਦਿਆਲ ਸਿੰਘ (ਕੁਝ ਸ੍ਰੋਤਾਂ ਵਿਚ ਨਾਮ ਕਿਰਪਾਲ ਸਿੰਘ ਲਿਖਿਆ ਹੈ) ਗੋਇੰਦਵਾਲ ਛੱਡ ਕੇ ਨਿਜਾਮਾਬਾਦ (ਜ਼ਿਲ੍ਹਾ ਆਜਮਗੜ੍ਹ, ਯੂ.ਪੀ.) ਵਿਚ ਜਾ ਵੱਸੇ ਸਨ।[੨] ਸੁਮੇਰ ਸਿੰਘ ਅਨੁਸਾਰ ਉਸ ਦੇ ਵਡੇਰੇ ਸੰਮਤ ੧੮੧੮ (੧੭੬੧ ਈ.) ਵਿਚ ਪੂਰਬ ਦੇਸ਼ ਅਥਵਾ ਨਿਜਾਮਾਬਾਦ ਆ ਵੱਸੇ ਸਨ।[੩] ਰਤਨ ਸਿੰਘ ਜੱਗੀ ਅਨੁਸਾਰ ਬਾਬਾ ਸੁਮੇਰ ਸਿੰਘ ਦਾ ਜਨਮ ੧੭ ਅਗਸਤ, ੧੮੪੭ ਈ. ਨੂੰ ਯੂ.ਪੀ. ਦੇ ਆਜਮਗੜ੍ਹ ਜ਼ਿਲ੍ਹੇ ਦੇ ਨਿਜ਼ਾਮਾਬਾਦ ਕਸਬੇ ਵਿਚ ਹੋਇਆ।[੪] ਡਾ. ਬਲਵੰਤ ਸਿੰਘ (ਢਿੱਲੋਂ) ਅਨੁਸਾਰ ਇਹ ਸੰਭਵ ਹੈ ਕਿ ਬਾਬਾ ਸੁਮੇਰ ਸਿੰਘ ਦੀ ਪਾਲਣ-ਪੋਸ਼ਣ ਅਤੇ ਵਿੱਦਿਆ ਪ੍ਰਾਪਤੀ ਅਜੋਕੇ ਉੱਤਰ ਪ੍ਰਦੇਸ਼ ਵਿਚ ਹੀ ਹੋਈ ਹੋਵੇ।[੫]

ਬਾਬਾ ਸੁਮੇਰ ਸਿੰਘ ਨੇ ਆਪਣੇ ਘਰ ਵਿਚ ਹੀ ਪੰਜਾਬੀ ਸਿੱਖੀ। ਸੰਗੀ ਸਾਥੀਆਂ ਨਾਲ ਉੱਤਰ ਪ੍ਰਦੇਸ਼ ਵਿਚ ਰਹਿੰਦਿਆਂ ਹਿੰਦੀ ਦਾ ਸਹਿਜ ਅਭਿਆਸ ਕੀਤਾ। ਸੰਸਕ੍ਰਿਤ ਅਤੇ ਫ਼ਾਰਸੀ ਦੀ ਵਿੱਦਿਆ ਵੀ ਵਧੀਆ ਪ੍ਰਾਪਤ ਕੀਤੀ।[੬] ਬਾਬਾ ਸੁਮੇਰ ਸਿੰਘ ਬਹੁਤ ਉੱਚ ਕੋਟੀ ਦੇ ਕਵੀ ਵੀ ਸਨ। ਹਿੰਦੀ ਦੇ ਪ੍ਰਸਿੱਧ ਕਵੀ ਹਰਿ ਔਧ (ਅਯੋਧਯਾ ਸਿੰਘ ਉਪਧਯਾਯ) ਨੇ ਆਪ ਜੀ ਪਾਸੋਂ ਹੀ ਕਵਿਤਾ ਅਤੇ ਕਾਵਿ ਸ਼ਾਸਤਰ ਦੀ ਵਿੱਦਿਆ ਪ੍ਰਾਪਤ ਕੀਤੀ ਸੀ।[੭] ਗੁਰੂ ਅੰਸ਼ ਵਿੱਚੋਂ ਹੋਣ ਕਾਰਨ ਬਾਬਾ ਸੁਮੇਰ ਸਿੰਘ ਦਾ ਸਿੱਖ ਰਾਜਿਆਂ ਅਤੇ ਰਈਸਾਂ ਵਿਚ ਬਹੁਤ ਸਤਿਕਾਰ ਸੀ। ੧੮੮੫ ਈ. ਵਿਚ ਮਹਾਰਾਜਾ ਪਟਿਆਲਾ ਦੀ ਸਲਾਹ ਨਾਲ ਪਟਨੇ ਦੇ ਡਿਪਟੀ ਕਮਿਸ਼ਨਰ ਕਰਕ-ਵੁੱਡ ਨੇ ਸੁਮੇਰ ਸਿੰਘ ਨੂੰ ਦਸਮ ਗੁਰੂ ਜੀ ਦੇ ਪ੍ਰਕਾਸ਼ ਸਥਾਨ ਵਾਲੇ ਗੁਰਦੁਆਰਾ ਸਾਹਿਬ ਦਾ ਮਹੰਤ ਥਾਪਿਆ ਸੀ। ਬਾਬਾ ਸੁਮੇਰ ਸਿੰਘ ਦੇ ਸੇਵਾ ਸੰਭਾਲਣ ਦੇ ਕਾਲ ਵਿਚ ਹੀ ਗੁਰਦੁਆਰਾ ਪਟਨਾ ਸਾਹਿਬ ਦੀ ਪੁਰਾਣੀ ਇਮਾਰਤ ਨੂੰ ਕਾਫੀ ਸੁਧਾਰਿਆ ਸੰਵਾਰਿਆ ਗਿਆ ਸੀ।[੮] ਬਾਬਾ ਸੁਮੇਰ ਸਿੰਘ ਨੇ ੧੮੮੨ ਈ. ਤੋਂ ੧੯੦੨ ਈ. ਤਕ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੇ ਮੁੱਖ ਗ੍ਰੰਥੀ ਦੀ ਸੇਵਾ ਨਿਭਾਈ।[੯] ਇੱਥੇ ਸੇਵਾ ਕਾਲ ਦੌਰਾਨ ਹੀ ਆਪ ਨੇ ਇਕ ਮਾਸਿਕ

---

*ਧਾਰਮਿਕ ਅਧਿਆਪਕ, ਸ੍ਰੀ ਮਾਤਾ ਗੰਗਾ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਬਾਬਾ ਬਕਾਲਾ ਸਾਹਿਬ- ੧੪੩੨੦੨; ਮੋ. +੯੧੮੭੨੫੦੧੫੧੬੩

ਪਤ੍ਰਿਕਾ ਕਵਿਤਾ ਦੇ ਵਿਸ਼ੇ ਉੱਪਰ ਸ਼ੁਰੂ ਕੀਤੀ ਸੀ।[੧੦] ਬਾਬਾ ਸੁਮੇਰ ਸਿੰਘ ਸਿੱਖ ਪਰੰਪਰਾ ਦੇ ਬਹੁਤ ਵੱਡੇ ਗਿਆਨੀ ਸਨ। ਮਹਾਰਾਜਾ ਬਿਕਰਮਾ ਸਿੰਘ ਫਰੀਦਕੋਟ ਵਾਲਿਆਂ ਨੇ ਗਿਆਨੀ ਬਦਨ ਸਿੰਘ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਵਾਇਆ ਸੀ। ਇਹ ਟੀਕਾ ੧੮੭੭ ਈ. ਵਿਚ ਸ਼ੁਰੂ ਕੀਤਾ ਗਿਆ ਅਤੇ ੧੮੮੩ ਈ. ਵਿਚ ਸਮਾਪਤ ਹੋਇਆ ਸੀ। ਇਸ ਟੀਕੇ ਨੂੰ ਸਿੱਖ ਪੰਥ ਫਰੀਦਕੋਟ ਵਾਲਾ ਟੀਕਾ ਕਹਿੰਦਾ ਹੈ। ਇਸ ਟੀਕੇ ਦੀ ਸੁਧਾਈ ਲਈ ਜਿਹੜੀ ਅੱਠ ਵਿਦਵਾਨਾਂ ਦੀ ਕਮੇਟੀ ਬਣਾਈ ਗਈ ਸੀ, ਉਸ ਕਮੇਟੀ ਦੇ ਪ੍ਰਧਾਨ ਬਾਬਾ ਸੁਮੇਰ ਸਿੰਘ ਜੀ ਸਨ।[੧੧] ਸਿੱਖ ਧਰਮ ਦੀ ਵਿਆਖਿਆ ਬਾਰੇ ਬਾਬਾ ਜੀ ਦੇ ਵਿਚਾਰਾਂ ਨੂੰ ਪ੍ਰਮਾਣਿਕ ਮੰਨਿਆ ਜਾਂਦਾ ਸੀ। ਇਸ ਕਰਕੇ ਹੀ ਜਦ ਮੈਕਸ ਆਰਥਰ ਮੈਕਾਲਿਫ ਨੇ ਆਪਣੀ ਕਿਤਾਬ ਸਿੱਖ ਰਿਲੀਜਨ ਲਿਖੀ ਤਾਂ ਇਸ ਕਿਤਾਬ ਬਾਰੇ ਬਾਬਾ ਸੁਮੇਰ ਸਿੰਘ ਦੀ ਰਾਏ ਅਤੇ ਸੁਝਾਅ ਲਏ ਗਏ ਸਨ।[੧੨]

ਬਾਬਾ ਸੁਮੇਰ ਸਿੰਘ ਦੇ ਇਕ ਵਿਦਿਆਰਥੀ ਭਾਈ ਗਣੇਸ਼ ਸਿੰਘ ਨੇ ਆਪ ਜੀ ਦੀਆਂ ਬਤਾਲੀ ਰਚਨਾਵਾਂ ਦਾ ਜ਼ਿਕਰ ਆਪਣੀ ਇਕ ਰਚਨਾ 'ਸੁਮੇਰ ਹਰਿਸ਼ੋਕ ਪਚੀਸੀ' ਵਿਚ ਕੀਤਾ ਹੈ।[੧੩] ਬਾਬਾ ਸੁਮੇਰ ਸਿੰਘ ਨੇ ਕਾਵਿ ਲਿਖਣ ਸਮੇਂ ਸਰਲ ਬ੍ਰਿਜ ਭਾਸ਼ਾ ਦੀ ਵਰਤੋਂ ਕੀਤੀ ਹੈ। ਸ੍ਰੀ ਕਿਸ਼ੋਰੀ ਲਾਲ ਗੁਪਤ ਨੇ ਬਾਬਾ ਸੁਮੇਰ ਸਿੰਘ ਦੀ ਕਵਿਤਾ ਨੂੰ ਰੀਤਿ ਪਰੰਪਰਾ ਵਿਚ ਗਿਣਿਆ ਹੈ।[੧੪] ਉੱਤਰ ਪ੍ਰਦੇਸ਼ ਵਿਚ ਰਹਿੰਦੇ ਹੋਣ ਕਾਰਨ ਬਾਬਾ ਸੁਮੇਰ ਸਿੰਘ ਦੀ ਭਾਸ਼ਾ ਦਾ ਮੁਹਾਵਰਾ ਠੇਠ ਉੱਤਰ ਪ੍ਰਦੇਸੀ ਸੀ।[੧੫] ਬਾਬਾ ਸੁਮੇਰ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਇਕ ਛੰਦਾ-ਬੰਦੀ ਵਿਚ 'ਬੇਦੀ ਬੰਸੋਤਸਵ' ਨਾਮ ਦੀ ਜਨਮਸਾਖੀ ਛਾਪੀ ਸੀ।[੧੬] ਇਹ ਜਨਮਸਾਖੀ ਹੁਣ ਉਪਲਬਧ ਨਹੀਂ ਹੈ। ਬਾਬਾ ਸੁਮੇਰ ਸਿੰਘ ਨੇ ੫ ਮਾਰਚ, ੧੯੦੩ ਈ. ਨੂੰ ਸ੍ਰੀ ਅੰਮ੍ਰਿਤਸਰ ਵਿਚ ਅਕਾਲ ਚਲਾਣਾ ਕੀਤਾ।[੧੭]

ਬਾਬਾ ਸੁਮੇਰ ਸਿੰਘ ਲਿਖਤ 'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖਿਆ ਕਾਵਿਕ ਗ੍ਰੰਥ ਹੈ। ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਦੀ ਉਪਮਾ ਵਿਚ ਲਿਖਿਆ ਕਾਵਿ ਵੀ ਮਿਲਦਾ ਹੈ। 'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ ਗ੍ਰੰਥ' ੧੯੩੮ ਸੰਮਤ (੧੮੮੧ ਈ.) ਦੇ ਭਾਦਰੋਂ ਮਹੀਨੇ ਦਿਨ ਬੁੱਧਵਾਰ ਨੂੰ ਸੰਪੂਰਨ ਹੋਇਆ।[੧੮] 'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ ਗ੍ਰੰਥ' ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪਹਿਲਾ ਹਿੱਸਾ ਪੂਰਬਾਰਧ ਹੈ ਜਿਸ ਵਿਚ ਨੌਂ ਅਧਿਆਇ ਹਨ। ਦੂਸਰਾ ਹਿੱਸਾ ਉਤਰਾਰਧ ਹੈ ਜਿਸ ਵਿਚ ੪੨ ਅਧਿਆਇ ਹਨ। ਇਸ ਤਰ੍ਹਾਂ ਕੁੱਲ ੫੧ ਅਧਿਆਇਆਂ ਵਿਚ ੩੯੬ ਸਾਖੀਆਂ ਅੰਕਿਤ ਹਨ। 'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼' ਵਿਚ ਲੇਖਕ ਨੇ ਭਾਵੇਂ ਸਾਰਾ ਇਤਿਹਾਸ ਦਸਮ ਗੁਰੂ ਜੀ ਦਾ ਹੀ ਕਲਮਬੱਧ ਕੀਤਾ ਹੈ, ਪਰ ਅਨੇਕ ਥਾਂ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਅਤੇ ਸਿਧਾਂਤਾਂ ਨੂੰ ਲਿਖਣ ਦਾ ਜਤਨ ਕੀਤਾ ਗਿਆ ਹੈ। ਗ੍ਰੰਥ ਦੇ ਸ਼ੁਰੂ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕਬਿੱਤ ਲਿਖਿਆ

ਹੈ। ਇਸ ਕਬਿੱਤ ਵਿਚ ਵਾਹਿਗੁਰੂ ਨੂੰ ਸੱਚਾ ਪਾਤਸ਼ਾਹ ਅਤੇ ਬਾਦਸ਼ਾਹਾਂ ਦੀ ਇੱਜ਼ਤ ਰੱਖਣ ਵਾਲਾ ਕਿਹਾ ਹੈ। ਇਹੋ ਜਿਹਾ ਪਰਮਾਤਮਾ ਮੁੱਢ ਵਿਚ ਹੀ ਮੌਜੂਦ ਸੀ, ਇਸ ਜਗਤ ਵਿਚ ਵੀ ਮੌਜੂਦ ਹੈ ਅਤੇ ਭਵਿੱਖ ਵਿਚ ਵੀ ਮੌਜੂਦ ਰਹੇਗਾ। ਇਹੋ ਜਿਹੇ ਪਰਮਾਤਮਾ ਦੇ ਜਾਹਰ ਭਗਤ ਸ੍ਰੀ ਗੁਰੂ ਨਾਨਕ ਦੇਵ ਜੀ ਹਨ:

*ਸਤਨਾਮ ਸਾਚੋ ਪਾਤਸਾਹ ਜੋ ਬਿਦਿਤ ਜਗ ਜਾਕੀ,*
*ਪਾਤਸਾਹੀ ਪਾਤਸਾਹਨ ਕੀ ਪਤ ਹੈ।*
*ਆਦਿ ਸੱਤਯ ਮੱਧਯ ਸੱਤਯ ਅਵਸਾਨ ਸੱਤਯ,*
*ਗੁਰੂ ਨਾਨਕ ਗੋਬਿੰਦ ਸਿੰਘ ਜਾਹਿਰ ਭਗਤ ਹੈ।*[੧੯]

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਵਿਚ ਲੇਖਕ ਲਿਖਦਾ ਹੈ ਕਿ ਗੁਰੂ ਚਰਿੱਤਰ ਦਾ ਦਰਪਨ ਅਰੰਭ ਕਰਦਾ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਦਾ ਸਤੂਪ ਜਗਤ ਵਿਚ ਬਿਰਾਜਮਾਨ ਹੈ ਅਤੇ ਉਨ੍ਹਾਂ ਦੀ ਸ਼੍ਰੇਸ਼ਟ ਮਹਿਮਾ ਨਿੱਤ ਨਵੀਂ ਹੀ ਪ੍ਰਗਟ ਹੁੰਦੀ ਹੈ:

*ਗੁਰ ਚਰਿਤ੍ਰ ਦਰਪਨ ਪ੍ਰਾਰੰਭਾ। ਸ੍ਰੀ ਗੁਰੂ ਨਾਨਕ ਜਸ ਕੋ ਖੰਭਾ॥*
*ਪੁਨ ਭੂਮਿਕਾ ਸੁ ਲਘੁ ਲਿਖ ਲਈ। ਸ੍ਰੀ ਗੁਰੂ ਬਰ ਉਪਮਾ ਨਿਤ ਨਈ॥*[੨੦]

ਲੇਖਕ ਲਿਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦਾ ਰੂਪ ਹਨ ਜਿਨ੍ਹਾਂ ਨੇ ਇਸ ਜਗਤ ਦੀ ਰਚਨਾ ਕੀਤੀ। ਛੱਤੀ ਜੁਗ ਪਰਮਾਤਮਾ ਨੇ ਸਮਾਧੀ ਵਿਚ ਰਹਿ ਕੇ ਵਾਹਿਗੁਰੂ ਗੁਰੂ ਪਦਵੀ ਪਾਈ। ਫਿਰ ਜਗਤ ਦੀ ਮਰਯਾਦਾ ਬੰਨ੍ਹ ਦਿੱਤੀ। ਕਲਜੁਗ ਦੇ ਸਮੇਂ ਵਿਚ (ਮਹਿਤਾ) ਕਾਲੂ ਜੀ ਦੇ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਏ ਜਿਨ੍ਹਾਂ ਨੇ ਨਰਾਇਨ ਤੋਂ ਨਰ ਰੂਪ ਹੋ ਕੇ ਜਗਤ ਨੂੰ ਨਾਮ ਜਪਾਇਆ:

*ਜਬ ਜਗ ਸਿਰਜਨ ਮਨੁ ਅਨੁਮਾਨਾ। ਗੁਰੂ ਨਾਨਕ ਬਪੁ ਬਨ ਪ੍ਰਗਟਾਨਾ॥*
*ਛਤਿਸ ਜੁਗ ਨਿਜ ਭਗਤ ਕਮਾਈ। ਵਾਹਗੁਰੂ ਗੁਰ ਪਦਵੀ ਪਾਈ॥*
*ਜਬ ਜੁਗ ਜੱਗ ਮਰਯਾਦਾ ਜਈ। ਨਿਤ ਅਨੇਕ ਬਪੁ ਧਰਮਈ॥. . .*
*ਲਹਿ ਕਠੋਰ ਕਲਿ ਕਾਲ ਕਰਾਲਾ। ਆਪ ਵਰਤਾਯੋ ਕਾਲੂ ਲਾਲਾ॥*
*ਇਕ ਸਰੀਰ ਸਨ ਪੁਤ ਤਪ ਤਾਪਾ॥ ਨਰ ਨਰਾਇਨ ਇਵ ਜਪ ਜਾਪਾ॥*[੨੧]

ਲੇਖਕ ਨੇ ਗੁਰੂ ਸਾਹਿਬਾਨ ਵਿਚ ਵਰਤਦੀ ਇਕ ਅਕਾਲ ਰੂਪ ਜੋਤ ਨੂੰ ਬਿਆਨਿਆ ਹੈ। ਇਸ ਤਰ੍ਹਾਂ ਸਿੱਖ ਧਰਮ ਦੇ ਪ੍ਰਮੁੱਖ ਸਿਧਾਂਤ ਦਸ ਗੁਰੂ ਇਕ ਜੋਤ ਨੂੰ ਰੂਪਮਾਨ ਕੀਤਾ ਹੈ:

*ਪ੍ਰਭ ਆਪ ਨਰਾਇਨ ਸਰਨ ਨਾਨਕ ਗੁਰੂ ਅੰਗਦ ਭਏ।*
*ਗੁਰ ਅਮਰਦਾਸ ਪ੍ਰਕਾਸ ਸਤਗੁਰ ਰਾਮਦਾਸ ਸਦਾ ਜਾਂਹੇ।*
*ਅਰਜਨ ਗੁਰੂ ਗੋਬਿੰਦ ਹਰਿ ਹਰਿ ਰਾਏ ਸ੍ਰੀ ਹਰਿ ਕ੍ਰਿਸਨੁ ਗੁਰੁ।*
*ਗੁਰੂ ਤੇਗ ਬਹਾਦਰ ਸੋਇ ਗੋਬਿੰਦ ਸਿੰਘ ਸ੍ਰੀ ਗੁਰੂ ਦੇਵ ਉਰ॥*[੨੨]

ਲੇਖਕ ਅਨੁਸਾਰ ਇਸ ਦੁਨੀਆ ਦੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੁਨੀਆ ਵਿਚ ਧਰਮ ਪ੍ਰਗਟ ਕਰਕੇ ਜਪ ਜਪਾਇਆ ਹੈ :

*ਸਾਚੇ ਪਾਤਸਾਹ ਗੁਰੂ ਨਾਨਕ। ਜਿਨ ਕੀਨੋ ਯਹ ਜਗ ਜੁਗ ਬਾਨਕ॥*
*ਧਰਮ ਥਾਪ ਜਪ ਜਾਪ ਜਪਾਯੋ।*[੨੩]

'ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼' ਦੇ ਕਰਤਾ ਬਾਬਾ ਸੁਮੇਰ ਸਿੰਘ ਨੇ ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਅਤੇ ਸਿੱਖ ਸਿਧਾਂਤਾਂ ਨੂੰ ਸੰਖੇਪ ਸ਼ਬਦਾਂ ਵਿਚ ਵਰਣਿਤ ਕੀਤਾ ਹੈ। ਸਿੱਖ ਸ੍ਰੋਤਾਂ ਵਿਚ ਇਸ ਗ੍ਰੰਥ ਦਾ ਅਹਿਮ ਸਥਾਨ ਹੈ। ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਲਿਖਿਆ ਹੋਣ ਕਾਰਨ ਇਹ ਗ੍ਰੰਥ ਗੁਰੂ ਸਾਹਿਬਾਨ ਬਾਰੇ ਤਿੰਨ-ਚਾਰ ਸਦੀਆਂ ਦੀ ਪਰੰਪਰਾ ਨੂੰ ਸਾਂਭੀ ਬੈਠਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਇਸ ਗ੍ਰੰਥ ਵਿਚ ਅੰਕਿਤ 'ਸ੍ਰੀ ਗੁਰੂ ਨਾਨਕ ਮਹਿਮਾ' ਨੂੰ ਸਿੱਖ ਪੰਥ ਅੱਗੇ ਪੇਸ਼ ਕਰਨ ਦਾ ਇਹ ਛੋਟਾ ਜਿਹਾ ਉਪਰਾਲਾ ਕੀਤਾ ਗਿਆ ਹੈ।

## ਹਵਾਲੇ ਤੇ ਟਿੱਪਣੀਆਂ


੧. ਸੁਮੇਰ ਸਿੰਘ, *ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼* (ਸੰਪਾ.), ਡਾ. ਅੱਛਰ ਸਿੰਘ (ਕਾਹਲੋਂ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੦, ਪੰਨਾ v, vi, vii.

੨. *ਉਹੀ*, ਪੰਨਾ vii.

੩. *ਉਹੀ*, ਪੰਨਾ ix.

੪. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਭਾਗ ਪਹਿਲਾ, ਗ੍ਰੇਸੀਅਸ ਬੁਕਸ, ਪਟਿਆਲਾ, ੨੦੧੪, ਪੰਨਾ ੩੫੮.

੫. ਡਾ. ਬਲਵੰਤ ਸਿੰਘ (ਢਿੱਲੋਂ), *ਸ੍ਰੀ ਗੁਰੂ ਅਮਰਦਾਸ ਅਭਿਨੰਦਨ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ੧੯੮੫, ਪੰਨਾ ੧੩੦.

੬. ਸ. ਦਵਿੰਦਰ ਸਿੰਘ ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਨਾਨਕ ਅਭਿਨੰਦਨ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ਪੰਨਾ ੨੬੫.

*੭. ਉਹੀ.*

੮. *ਉਹੀ.*

੯. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਭਾਗ ਪਹਿਲਾ, ਪੰਨਾ ੩੫੮.

੧੦. ਸ. ਦਵਿੰਦਰ ਸਿੰਘ ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਨਾਨਕ ਅਭਿਨੰਦਨ,* ਪੰਨਾ ੨੬੬.

੧੧. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ* (ਫਰੀਦਕੋਟ ਵਾਲਾ ਟੀਕਾ), ਭਾਸ਼ਾ ਵਿਭਾਗ ਪੰਜਾਬ, ੧੯੮੯, ਪੰਨਾ ੳ.

੧੨. Max Arthur Macauliffe, *The Sikh Religion,* Vol. I, Satvic Books, Amritsar,

2009, p. xii.

੧੩. ਦਵਿੰਦਰ ਸਿੰਘ ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੩, ਪੰਨਾ ੩੧੩.

੧੪. ਦਵਿੰਦਰ ਸਿੰਘ ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਨਾਨਕ ਅਭਿਨੰਦਨ*, ਪੰਨਾ ੨੬੬.

੧੫. ਦਵਿੰਦਰ ਸਿੰਘ ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ*, ਪੰਨਾ ੩੧੨.

੧੬. *ਉਹੀ*, ਪੰਨਾ ੩੧੨.

੧੭. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼*, ਭਾਗ ਪਹਿਲਾ, ਪੰਨਾ ੩੫੮.

੧੮. ਸੁਮੇਰ ਸਿੰਘ, *ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼* (ਸੰਪਾ.), ਡਾ. ਅੱਛਰ ਸਿੰਘ (ਕਾਹਲੋਂ), ਪੰਨਾ xix.

੧੯. *ਉਹੀ*, ਪੰਨਾ ੧.

੨੦. *ਉਹੀ*, ਪੰਨਾ ੨.

੨੧. *ਉਹੀ*, ਪੰਨਾ ੭.

੨੨. *ਉਹੀ*, ਪੰਨਾ ੧੨.

੨੩. *ਉਹੀ*, ਪੰਨਾ ੩੦. ■

---

ਕਵਿਤਾ

# ਦਿਆਂ ਵਧਾਈ ਸੌ ਸੌ ਵਾਰ

*–ਮਾਸਟਰ ਚਰਨਜੀਤ ਸਿੰਘ 'ਪ੍ਰੇਮੀ' ਗੁੱਜਰਵਾਲ**

*ਰਬਾਬ ਤੇਰੀ ਦੀਆਂ ਮਿੱਠੀਆਂ ਤਾਨਾਂ,*
*ਦਰਬਾਰ ਤੇਰੇ ਦੀਆਂ ਉੱਚੀਆਂ ਸ਼ਾਨਾਂ,*
*ਬਾਣੀ ਤੇਰੀ ਹੀਰੇ ਦੀਆਂ ਖਾਨਾਂ,*
*ਦੇਵੇ ਮੋਖ ਦੁਆਰ।*

*ਨਾ ਕੋ ਵੈਰੀ ਨਾਹੀਂ ਬੇਗਾਨਾ,*
*ਹਰ ਇਕ ਨਾਲ ਤੈਂ ਗੰਢਿਆ ਯਰਾਨਾ,*
*ਗਾਇਆ ਐਸਾ ਪਿਆਰ-ਤਰਾਨਾ,*
*ਤਪਦੇ ਦਿੱਤੇ ਠਾਰ।*

*ਪਾਪੀ ਚੋਰ ਤੈਂ ਲੱਖਾਂ ਤਾਰੇ,*
*ਦੁਸ਼ਟ ਦੋਖੀਅਨ ਪਕੜ ਵਿਥਾਰੇ,*
*ਡੁਬਦੇ ਬੇੜੇ ਪਾਰ ਉਤਾਰੇ,*
*ਮਹਿਮਾ ਅਪਰ ਅਪਾਰ।*

*ਸਾਥ ਨਾਲ ਭਾਈ ਮਰਦਾਨਾ,*
*ਰਹਿਣਾ ਤੇਰਾ ਬੀਆਬਾਨਾਂ,*
*ਝੁਕਿਆ ਅੱਗੇ ਤਾਜ ਸ਼ਹਾਨਾਂ,*
*ਤੋੜ ਦਿੱਤੇ ਹੰਕਾਰ।*

*ਹੇ! ਦਾਤਾ ਦਾਤਾਰ ਮੈਂ ਬਲਿਹਾਰ,*
*ਲਿਆ ਅੱਜ ਤੈਂ ਅਵਤਾਰ,*
*ਦਿਆਂ ਵਧਾਈ ਸੌ ਸੌ ਵਾਰ,*
*ਦਿੱਤੀ ਦੁਨੀਆ ਤਾਰ।*

***ਹਫਤੇਵਾਰ 'ਪੰਜਾਬੀ ਰਤਨ'***
***ਲੁਧਿਆਣਾ***
***੦੭ ਨਵੰਬਰ ੧੯੫੭***

# ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ

*-ਡਾ. ਹਰਪ੍ਰੀਤ ਕੌਰ**

ਸਿੱਖ ਇਤਿਹਾਸ ਨੂੰ ਪੜ੍ਹਨ, ਲਿਖਣ ਤੇ ਸਮਝਣ ਵਿਚ ਸਿੱਖ ਇਤਿਹਾਸਿਕ ਸ੍ਰੋਤਾਂ ਦੀ ਵਿਸ਼ੇਸ਼ ਭੂਮਿਕਾ ਹੈ। ਸਿੱਖ ਇਤਿਹਾਸ ਨਾਲ ਸੰਬੰਧਿਤ ਕਿਸੇ ਵੀ ਘਟਨਾ ਦੀ ਜਾਣਕਾਰੀ ਇਕੱਤਰ ਕਰਨ ਲਈ ਸਾਨੂੰ ਸਿੱਖ ਇਤਿਹਾਸਿਕ ਸ੍ਰੋਤਾਂ ਉੱਪਰ ਨਿਰਭਰ ਹੋਣਾ ਪੈਂਦਾ ਹੈ। ਵੱਖ-ਵੱਖ ਸ੍ਰੋਤਾਂ ਦਾ ਅਧਿਐਨ ਕਰਨ ਉਪਰੰਤ ਹੀ ਅਸੀਂ ਕਿਸੇ ਘਟਨਾ ਬਾਰੇ ਸਹੀ ਨਿਰਣਾ ਕਰ ਸਕਦੇ ਹਾਂ। ਇਨ੍ਹਾਂ ਸ੍ਰੋਤਾਂ ਵਿਚ 'ਜਨਮਸਾਖੀ', 'ਗੁਰਬਿਲਾਸ', 'ਪੰਥ ਪ੍ਰਕਾਸ਼', 'ਬੰਸਾਵਲੀ' ਸਾਹਿਤ ਆਦਿਕ ਸ਼ਾਮਲ ਹਨ। ਸਿੱਖ ਇਤਿਹਾਸ 'ਤੇ ਝਾਤ ਮਾਰਿਆਂ ਪਤਾ ਲੱਗਦਾ ਹੈ ਕਿ ਇਹ ਸ੍ਰੋਤ ਗੁਰੂ-ਘਰ ਦੇ ਸ਼ਰਧਾਲੂ ਸਿੱਖਾਂ ਵੱਲੋਂ ਸਿੱਖ ਇਤਿਹਾਸ ਨੂੰ ਸਾਂਭਣ ਦੇ ਜਤਨਾਂ ਵਜੋਂ ਲਿਖੇ ਗਏ। ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਗ੍ਰੰਥ ਲਿਖ ਕੇ ਸਿੱਖ ਇਤਿਹਾਸ ਨੂੰ ਸਾਂਭਣ ਵਿਚ ਆਪਣਾ ਯੋਗਦਾਨ ਪਾਇਆ। ਹਥਲੇ ਲੇਖ ਦਾ ਮਨੋਰਥ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਦ੍ਰਿਸ਼ਟੀਗੋਚਰ ਕਰਨਾ ਹੈ।

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਅਠਾਰ੍ਹਵੀਂ ਸਦੀ ਦਾ ਬਹੁਮੁੱਲਾ ਗ੍ਰੰਥ ਸਿੱਖ ਇਤਿਹਾਸ ਦੇ ਪ੍ਰਮੁੱਖ ਸ੍ਰੋਤਾਂ ਵਿੱਚੋਂ ਇੱਕ ਹੈ। ਇਸ ਗ੍ਰੰਥ ਦਾ ਲਿਖਾਰੀ ਕੇਸਰ ਸਿੰਘ ਛਿੱਬਰ ਹੈ। ਛਿੱਬਰ ਮੁਹਿਆਲ ਗੋਤ ਦੀ ਉਪ ਗੋਤ ਹੈ। ਇਹ ਕੈਥਲ ਤੇ ਛਿਬਰੌਤ ਪਰਗਣੇ ਦੇ ਵਸਨੀਕ ਸਨ। ਇਸੇ ਕਰਕੇ ਇਨ੍ਹਾਂ ਨੂੰ ਛਿੱਬਰ ਆਖਿਆ ਜਾਂਦਾ ਹੈ।[੧] ਕੇਸਰ ਸਿੰਘ ਦੇ ਜਨਮ ਅਤੇ ਮੌਤ ਬਾਰੇ ਕੋਈ ਸਪੱਸ਼ਟ ਜਾਣਕਾਰੀ ਨਹੀਂ ਮਿਲਦੀ। ਡਾ. ਰਤਨ ਸਿੰਘ ਜੱਗੀ ਅਨੁਸਾਰ ਕੇਸਰ ਸਿੰਘ ਛਿੱਬਰ ਗੁਰਬਖਸ਼ ਸਿੰਘ ਦਾ ਪੁੱਤਰ ਅਤੇ ਦੀਵਾਨ ਧਰਮ ਚੰਦ ਦਾ ਪੋਤਾ ਸੀ। ਪਿਆਰਾ ਸਿੰਘ ਪਦਮ ਨੇ ਕੇਸਰ ਸਿੰਘ ਨੂੰ ਜਿਹਲਮ ਕੰਢੇ ਦੇ ਪਿੰਡ ਕੜਿਆਲਾ ਦਾ ਵਾਸੀ ਦੱਸਿਆ ਹੈ।[੨] ਪਿਆਰਾ ਸਿੰਘ ਪਦਮ ਨੇ ਕੇਸਰ ਸਿੰਘ ਦਾ ਜੀਵਨ ਸਮਾਂ ਲੱਗਭਗ ੧੭੧੫ ਈ. ਤੋਂ ੧੭੯੦ ਈ. ਦੇ ਨੇੜੇ ਦੱਸਿਆ ਹੈ। ਡਾ. ਰਾਏ ਜਸਬੀਰ ਸਿੰਘ ਅਨੁਸਾਰ ਬੰਸਾਵਲੀਨਾਮਾ ਦੀਆਂ ਅੰਦਰਲੀਆਂ ਗਵਾਹੀਆਂ ਤੋਂ ਪਤਾ ਲੱਗਦਾ ਹੈ ਕਿ ਉਸ ਦਾ ਜਨਮ ੧੭੫੬ ਬਿ. (੧੬੯੯ ਈ.) ਤੋਂ ਪਹਿਲਾਂ ਹੋਇਆ ਹੋਵੇਗਾ।[੩] ਪ੍ਰੋ. ਪਰਗਟ ਸਿੰਘ ਨੇ ਕੇਸਰ ਸਿੰਘ ਦਾ ਜਨਮ ੧੭੧੯ ਈ. ਦੇ ਲੱਗਭਗ ਹੋਇਆ ਦੱਸਿਆ ਹੈ।[੪] ਇਸ ਤਰ੍ਹਾਂ ਕੇਸਰ ਸਿੰਘ ਦੇ ਜਨਮ ਸਬੰਧੀ ਵਿਦਵਾਨ ਇਕ ਮਤ ਨਹੀਂ ਹਨ। ਮੁੱਢਲਾ ਸਮਾਂ ਆਪਣੇ ਪਿਤਾ-ਪੁਰਖੀ ਪਿੰਡ ਵਿਚ ਬਤੀਤ ਕਰਨ ਮਗਰੋਂ ਉਹ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:੯੬੪੬੭੯੫੯੯੮*

ਆਪਣੇ ਪਿਤਾ ਜੀ ਨਾਲ ਮਾਤਾ ਸਾਹਿਬ ਕੌਰ ਜੀ ਦੇ ਦਰਬਾਰ ਵਿਚ ਦਿੱਲੀ ਚਲਾ ਗਿਆ। ਇੱਥੇ ਹੀ ਪੜ੍ਹਨ-ਲਿਖਣ ਵਿਚ ਉਸ ਦਾ ਰੁਝਾਨ ਪੈਦਾ ਹੋਇਆ। ਬਾਅਦ ਵਿਚ ਉਹ ਆਪਣੇ ਪਿਤਾ ਜੀ ਨਾਲ ਦਿੱਲੀ ਤੋਂ ਸ੍ਰੀ ਅੰਮ੍ਰਿਤਸਰ ਆ ਗਿਆ। ਇੱਥੇ ਉਸ ਨੂੰ ਭਾਈ ਮਨੀ ਸਿੰਘ ਵਰਗੇ ਸਿੱਖਾਂ ਦੀ ਸੰਗਤ ਕਰਨ ਦਾ ਮੌਕਾ ਮਿਲਿਆ। ਇਕ ਅਨੁਮਾਨ ਮੁਤਾਬਿਕ ਉਸ ਨੇ ਆਪਣਾ ਅੰਤਿਮ ਸਮਾਂ ਗੁਜਰਾਤ ਵਿਚ ਬਤੀਤ ਕੀਤਾ।[੫]

ਪਿਆਰਾ ਸਿੰਘ ਪਦਮ ਨੇ ਕੇਸਰ ਸਿੰਘ ਛਿੱਬਰ ਦੁਆਰਾ ਰਚਿਤ ਹੋਰ ਰਚਨਾਵਾਂ ਦੀ ਸੂਚੀ ਵੀ ਦਿੱਤੀ ਹੈ ਜਿਵੇਂ: 'ਗੁਰ ਪ੍ਰਣਾਲੀ', 'ਸੋਭਾ ਅੰਮ੍ਰਿਤਸਰ ਜੀ ਕੀ', 'ਬਾਰਾਂਮਾਹ ਕੇਸਰ ਸਿੰਘ', 'ਕੇਸਰੀ ਚਰਖਾ', 'ਸਤਵਾਰਾ', 'ਥਿਤੀ' ਆਦਿ, ਪਰ ਡਾ. ਰਾਏ ਜਸਬੀਰ ਸਿੰਘ ਨੇ ਕੇਵਲ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਨੂੰ ਹੀ ਕੇਸਰ ਸਿੰਘ ਛਿੱਬਰ ਦੀ ਰਚਨਾ ਮੰਨਿਆ ਹੈ।

ਬੰਸਾਵਲੀਨਾਮਾ ਰੂਪਾਕਾਰ ਵਿਚ ਕਿਸੇ ਵਿਸ਼ੇਸ਼ ਵਿਅਕਤੀ ਦੀ ਬੰਸਾਵਲੀ ਨੂੰ ਪ੍ਰਸਤੁਤ ਕੀਤਾ ਜਾਂਦਾ ਹੈ ਅਤੇ ਵਿਸ਼ੇਸ਼ ਵਿਅਕਤੀਆਂ ਦੇ ਜੀਵਨ ਨਾਲ ਸੰਬੰਧਿਤ ਜ਼ਰੂਰੀ ਘਟਨਾਵਾਂ ਵੀ ਇਸ ਵਿਚ ਸ਼ਾਮਲ ਕੀਤੀਆਂ ਜਾਂਦੀਆਂ ਹਨ। ਇਸ ਰਚਨਾ ਤੋਂ ਪਹਿਲਾਂ ਰਾਜਸਥਾਨ ਦੇ ਇਲਾਕੇ ਵਿਚ ਵੀ ਇਸ ਤਰ੍ਹਾਂ ਦੀਆਂ ਰਚਨਾਵਾਂ ਮਿਲਦੀਆਂ ਹਨ। ਉਨ੍ਹਾਂ ਵਿਚ ਕਿਸੇ ਵਿਸ਼ੇਸ਼ ਰਾਜੇ ਦੀ ਬੰਸਾਵਲੀ ਦਿੱਤੀ ਜਾਂਦੀ ਸੀ।[੬] ਪਰ ਕੇਸਰ ਸਿੰਘ ਛਿੱਬਰ ਰਚਿਤ ਬੰਸਾਵਲੀਨਾਮੇ ਵਿਚ ਰਾਜਿਆਂ ਦੀ ਬੰਸਾਵਲੀ ਦੀ ਥਾਂ 'ਤੇ ਸਿੱਖ ਗੁਰੂ ਸਾਹਿਬਾਨ ਦੀ ਬੰਸਾਵਲੀ ਦਿੱਤੀ ਗਈ ਹੈ। ਇਸ ਇਤਿਹਾਸਿਕ ਗ੍ਰੰਥ ਨੂੰ ਹੁਣ ਤਕ ਤਿੰਨ ਵਿਦਵਾਨਾਂ ਦੁਆਰਾ ਸੰਪਾਦਿਤ ਕੀਤਾ ਜਾ ਚੁੱਕਾ ਹੈ। ਸਭ ਤੋਂ ਪਹਿਲਾਂ ਡਾ. ਰਤਨ ਸਿੰਘ ਜੱਗੀ ਨੇ ਇਸ ਦੀ ਸੰਪਾਦਨਾ ਕੀਤੀ ਜੋ 'ਪਰਖ' ਮੈਗਜ਼ੀਨ ਵਿਚ ੧੯੭੨ ਈ. ਵਿਚ ਪ੍ਰਕਾਸ਼ਿਤ ਹੋਈ। ਇਸ ਤੋਂ ਬਾਅਦ ਪਿਆਰਾ ਸਿੰਘ ਪਦਮ ਦੁਆਰਾ ਇਸ ਗ੍ਰੰਥ ਦਾ ਸੰਪਾਦਨ ਕੀਤਾ ਗਿਆ ਜਿਸ ਦੀ ਪ੍ਰਕਾਸ਼ਨਾ 'ਸਿੰਘ ਬ੍ਰਦਰਜ਼', ਸ੍ਰੀ ਅੰਮ੍ਰਿਤਸਰ ਵੱਲੋਂ ਫਰਵਰੀ ੧੯੯੭ ਈ. ਨੂੰ ਕੀਤੀ ਗਈ।। ਤੀਸਰੀ ਵਾਰ ਡਾ. ਰਾਏ ਜਸਬੀਰ ਸਿੰਘ ਨੇ ਇਸ ਗ੍ਰੰਥ ਨੂੰ ਸੰਪਾਦਿਤ ਕੀਤਾ ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਤੋਂ ੨੦੦੧ ਵਿਚ ਛਪਿਆ। ਭਾਈ ਰਣਧੀਰ ਸਿੰਘ ਡੂਮਛੇੜੀ ਵਰਗੇ ਸਿਰੜੀ ਖੋਜੀ ਦੀ ਵੀ ਇਸ ਗ੍ਰੰਥ ਨੂੰ ਸੰਪਾਦਨ ਕਰਨ ਦੀ ਇੱਛਾ ਸੀ, ਪਰ ਕੁਝ ਕਾਰਨਾਂ ਕਰਕੇ ਪੂਰੀ ਨਹੀਂ ਹੋ ਸਕੀ। ਹਥਲੇ ਲੇਖ ਵਿਚ ਡਾ. ਰਾਏ ਜਸਬੀਰ ਸਿੰਘ ਦੁਆਰਾ ਸੰਪਾਦਿਤ ਪਾਠ ਨੂੰ ਆਧਾਰ ਬਣਾਇਆ ਗਿਆ ਹੈ।

ਬੰਸਾਵਲੀਨਾਮਾ ਦੇ ਚੌਦਾਂ ਅਧਿਆਇ ਹਨ ਜਿਨ੍ਹਾਂ ਵਿੱਚੋਂ ਪਹਿਲੇ ਦਸ ਅਧਿਆਇਆਂ ਵਿਚ ਦਸ ਪਾਤਸ਼ਾਹੀਆਂ ਬਾਰੇ ਤੇ ਬਾਕੀ ਅਧਿਆਇਆਂ ਵਿਚ ਬਾਬਾ ਬੰਦਾ ਸਿੰਘ ਬਹਾਦਰ, ਮਾਤਾ ਸਾਹਿਬ ਕੌਰ ਜੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਮਕਾਲੀ ਹਾਲਾਤਾਂ ਆਦਿ ਬਾਰੇ ਜਾਣਕਾਰੀ ਮਿਲਦੀ ਹੈ। ਉਸ ਨੇ ਕਿਸੇ ਘਟਨਾ ਦਾ ਵਰਣਨ ਕਰਦਿਆਂ ਵੱਧ ਤੋਂ ਵੱਧ ਸੰਮਤ ਦੇਣ ਦੀ ਕੋਸ਼ਿਸ਼ ਕੀਤੀ ਹੈ। ਪਿਆਰਾ ਸਿੰਘ

ਪਦਮ ਅਨੁਸਾਰ ਕੇਸਰ ਸਿੰਘ ਨੇ ਬੰਸਾਵਲੀਨਾਮੇ ਵਿਚ ਲੱਗਭਗ ਡੇਢ ਸੌ ਸੰਮਤ ਅੰਕਿਤ ਕੀਤਾ ਹੈ।[੭] ਉਸ ਨੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨਾਂ 'ਤੇ ਜਾ ਕੇ ਜਾਣਕਾਰੀ ਇਕੱਤਰ ਕੀਤੀ। ਇਸ ਤੋਂ ਇਲਾਵਾ ਉਸ ਨੂੰ ਗੁਰੂ-ਘਰ ਦੇ ਅਨਿਨ ਸਿੱਖਾਂ— ਮਾਮਾ ਕ੍ਰਿਪਾਲ ਸਿੰਘ ਜੀ, ਭਾਈ ਮਨੀ ਸਿੰਘ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ ਆਦਿਕ ਦੇ ਦਰਸ਼ਨ ਕਰਨ ਦਾ ਵੀ ਸੁਭਾਗ ਪ੍ਰਾਪਤ ਹੋਇਆ।

ਡਾ. ਰਾਏ ਜਸਬੀਰ ਸਿੰਘ ਨੇ ਬੰਸਾਵਲੀਨਾਮਾ ਨੂੰ ੧੭੬੯-੧੭੭੯ ਈ. ਦੇ ਨੇੜੇ ਦੀ ਰਚਨਾ ਮੰਨਿਆ ਹੈ। ਉਨ੍ਹਾਂ ਅਨੁਸਾਰ ਇਸ ਗ੍ਰੰਥ ਦੇ ਵੱਖ-ਵੱਖ ਉਤਾਰੇ ਹੀ ਨਹੀਂ ਹੋਏ, ਸਗੋਂ ਸਮੇਂ-ਸਮੇਂ ਵਾਧੇ ਕੀਤੇ ਗਏ ਹਨ। ਇਸ ਦੇ ਲਿਖਣ ਦਾ ਸਮਾਂ ਰਣਜੀਤ ਸਿੰਘ ਦੀ ਸ਼ੁਰੂਆਤ ਤੋਂ ਪਹਿਲਾਂ ਮੰਨਣਾ ਠੀਕ ਰਹੇਗਾ।[੮] ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬੰਸਾਵਲੀਨਾਮੇ ਦੇ ਪਹਿਲੇ ਅਧਿਆਇ ਵਿਚ ਪ੍ਰਸਤੁਤ ਕੀਤਾ ਗਿਆ ਹੈ ਜਿਸ ਦੇ ੧੫੩ ਬੰਦ ਹਨ। ਕੇਸਰ ਸਿੰਘ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਾਰੀਆਂ ਧਰਤੀਆਂ ਵਿਚ ਸਰਵ-ਵਿਆਪਕ ਮੰਨਦਾ ਹੈ। ਉਸ ਅਨੁਸਾਰ ਦਸ ਗੁਰੂ ਸਾਹਿਬਾਨ ਨੂੰ ਮਨੁੱਖਾ ਰੂਪ ਨਾ ਸਮਝਦੇ ਹੋਏ ਉਨ੍ਹਾਂ ਨੂੰ ਇਕ ਜੋਤਿ ਹੀ ਮੰਨਣਾ ਚਾਹੀਦਾ ਹੈ। ਇਸ ਤਰ੍ਹਾਂ ਕੇਸਰ ਸਿੰਘ ਨੇ ਦਸ ਗੁਰੂ ਇਕ ਜੋਤਿ ਦੇ ਸਿਧਾਂਤ ਨੂੰ ਵੀ ਪੇਸ਼ ਕੀਤਾ ਹੈ। ਬੇਸ਼ੱਕ ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖਾ ਜਨਮ ਧਾਰ ਕੇ ਇਸ ਧਰਤੀ ਉੱਤੇ ਆਏ ਸਨ, ਪਰ ਸੰਤਾਂ ਨੇ ਉਨ੍ਹਾਂ ਨੂੰ ਮਨੁੱਖ ਕਰਕੇ ਨਹੀਂ ਜਾਣਿਆ:

*ਤੈਸੇ ਸਭ ਧਰਤੀਆਂ ਮੈਂ ਬਾਬਾ ਹੋਤਾ ਆਇਆ।*
*ਧਰਤੀਆ ਕਾ ਅੰਤ ਬਾਬੇ ਭੀ ਨਹੀਂ ਪਾਇਆ।...*
*ਦਸੇ ਸਾਹਿਬ ਇਕੁ ਬਾਬਾ ਕਰ ਜਾਨੋ।*
*ਮਾਨਸੁ ਰੂਪ ਨ ਦਸਾਂ ਕੋ ਮਾਨੋ।*
*ਮਾਨਸ ਜਾਮੇ ਮੋ ਬਾਬਾ ਹੈ ਆਇਆ।*
*ਪਰ ਸੰਤਾ ਇਸ ਨੂੰ ਮਾਨਸੁ ਕਰਿ ਨਹੀਂ ਠਹਿਰਾਇਆ।*[੯]

ਕੇਸਰ ਸਿੰਘ ਨੇ ਗੁਰੂ ਨਾਨਕ ਸਾਹਿਬ ਦੇ ਵੱਡੇ-ਵਡੇਰਿਆਂ ਬਾਰੇ ਵੀ ਜਾਣਕਾਰੀ ਦਿੱਤੀ ਹੈ। ਉਨ੍ਹਾਂ ਦੇ ਪੜਦਾਦੇ ਦਾ ਨਾਂ ਨਾਰਾਇਨ ਸੀ। ਨਾਰਾਇਨ ਜੀ ਦੇ ਘਰ ੧੪੭੫ ਸੰਮਤ (੧੪੧੮ ਈ.) ਨੂੰ ਦੋ ਪੁੱਤਰ ਪੈਦਾ ਹੋਏ ਜਿਨ੍ਹਾਂ ਦਾ ਨਾਂ ਸਾਨਪਤ ਤੇ ਸ਼ਿਵਰਾਮ ਸੀ। ਸ਼ਿਵਰਾਮ ਜੀ ਦਾ ਵਿਆਹ ਸੰਮਤ ੧੪੮੮ (੧੪੩੧ ਈ.) ਵਿਚ ਮਾਤਾ ਬਨਾਰਸੀ ਜੀ ਨਾਲ ਹੋਇਆ। ਮਾਤਾ ਜੀ ਦੀ ਕੁੱਖ ਤੋਂ ਸੰਮਤ ੧੪੯੭ (੧੪੪੦ ਈ.) ਨੂੰ ਕਲਿਆਣ ਚੰਦ (ਕਲਿਆਣ ਦਾਸ/ਮਹਿਤਾ ਕਾਲੂ) ਤੇ ਸੰਮਤ ੧੫੦੦ (੧੪੪੩ ਈ.) ਵਿਚ ਲਾਲ ਚੰਦ ਦਾ ਜਨਮ ਹੋਇਆ:

*ਨਾਰਾਇਨ ਧਾਮ ਸਾਨ ਪਤ ਸਿਉ ਰਾਮ ਦੁਇ ਉਪਜੇ ਭਾਈ।*
*ਸੰਮਤੁ ਚੌਦਾ ਸੈ ਪੰਝਤਰਿ ਕਹਾਈ।*
*ਸੰਮਤੁ ਚੌਦਾ ਸੈ ਅਠਾਸੀ ਮੈ ਹੁਆ ਕਾਜੁ। . . .*

*ਸੰਮਤੁ ਚੌਦਾਂ ਸੈ ਸਤਾਨਵੇਂ ਜਨਮੇ ਕਲਿਆਣ ਦਾਸ।*

*ਕਤਕ ਦੇ ਮਹੀਨੇ ਆਇ ਕੀਆ ਨਿਵਾਸ।*

*ਸੰਮਤੁ ਪੰਦ੍ਰਾ ਸੈ ਪੂਰੇ ਲਾਲ ਚੰਦ ਜਨਮੁ ਪਾਇਆ।*[੧੦]

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਪੜਦਾਦਾ ਜੀ ਦਾ ਨਾਂ ਨਾਰਾਇਨ, ਦਾਦਾ ਤੇ ਦਾਦੀ ਦਾ ਨਾਂ ਸ਼ਿਵਰਾਮ ਤੇ ਮਾਤਾ ਬਨਾਰਸੀ ਦੱਸਿਆ ਹੈ। ਉਨ੍ਹਾਂ ਦੇ ਪਿਤਾ ਦਾ ਨਾਂ ਕਲਿਆਣ ਦਾਸ ਤੇ ਚਾਚੇ ਦਾ ਨਾਂ ਲਾਲ ਚੰਦ ਸੀ। ਕਲਿਆਣ ਦਾਸ (ਮਹਿਤਾ ਕਾਲੂ) ਜੀ ਦਾ ਵਿਆਹ ਸੰਮਤ ੧੫੦੮ (੧੪੫੧ ਈ.) ਨੂੰ ਹਰੀ ਰਾਮ ਖੱਤਰੀ ਦੀ ਲੜਕੀ ਨਾਲ ਹੋਇਆ। ਵਿਆਹ ਤੋਂ ਬਾਅਦ ਕਲਿਆਣ ਦਾਸ ਜੀ ਪਟਵਾਰੀ ਦੀ ਕਿਰਤ ਕਰਨ ਲੱਗ ਪਏ।[੧੧] ਕੇਸਰ ਸਿੰਘ ਨੇ ਗੁਰੂ ਨਾਨਕ ਸਾਹਿਬ ਦੀ ਮਾਤਾ ਦਾ ਨਾਂ ਨਹੀਂ ਦੱਸਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਛਿੱਬਰ ਨੇ ਸੰਮਤ ੧੫੨੬ (੧੪੬੯ ਈ.) ਦਾ ਦੱਸਿਆ ਹੈ:

*ਸੰਮਤੁ ਪੰਦ੍ਰਾ ਸੈ ਛਬੀ ਭਏ। ਤਬ ਬਾਬਾ ਨਾਨਕ ਸਾਹਿਬ ਜੀ ਜਨਮੁ ਲਏ।*[੧੨]

ਛਿੱਬਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚੌਦਾਂ ਸਾਲ ਦੀ ਉਮਰ ਵਿਚ ਸੁਲਤਾਨਪੁਰ ਜਾਣਾ ਦੱਸਿਆ ਹੈ। ਵੇਈਂ ਪ੍ਰਵੇਸ਼ ਦੀ ਘਟਨਾ ਬਾਰੇ ਛਿੱਬਰ ਲਿਖਦਾ ਹੈ ਕਿ ਸੁਲਤਾਨਪੁਰ ਵਿਚ ਹੀ ਗੁਰੂ ਨਾਨਕ ਸਾਹਿਬ ਇਕ ਦਿਨ ਇਸ਼ਨਾਨ ਕਰਨ ਲਈ ਵੇਈਂ ਨਦੀ ਵਿਚ ਗਏ:

*ਬਰਸ ਚਉਦਾਂ ਕੇ ਸਾਹਿਬ ਭਏ।*

*ਤਬ ਸੁਲਤਾਨਪੁਰ ਨਾਲਿ ਜੈ ਰਾਮ ਦੇ ਗਏ।*

*ਉਥੇ ਇਕ ਦਿਨ ਵੇਈਂ ਜਲ ਜਾਇ ਕੀਤਾ ਇਸਨਾਨੁ।*[੧੩]

ਬੰਸਾਵਲੀਨਾਮਾ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਿਸ਼ਤਾ ਭਾਈ ਜੈ ਰਾਮ ਜੀ ਨੇ ਕਰਵਾਇਆ ਸੀ। ਉਨ੍ਹਾਂ ਦੇ ਸਹੁਰੇ ਪੱਖੋਕੇ ਰੰਧਾਵੇ ਦੇ ਵਸਨੀਕ ਸਨ ਤੇ ਸਹੁਰੇ ਦਾ ਨਾਂ ਮੂਲਾ ਚੋਣਾ ਸੀ:

*ਜੈ ਰਾਮ ਜੀ ਭਣਵਯਾ ਤਿਨ ਬਾਬੇ ਕੀ ਕੁੜਮਾਈ ਕਰਾਈ।. . .*

*ਮੂਲੇ ਚੋਣੇ ਦੇ ਘਰਿ ਪਖੋਕੇ ਰੰਧਾਵੇ। ਸਾਹਿਬ ਗੁਰੂ ਨਾਨਕ ਜੀ ਬਿਵਾਹੇ।*[੧੪]

ਵਿਆਹ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਮਾਤਾ ਸੁਲੱਖਣੀ ਜੀ ਦੀ ਕੁੱਖ ਤੋਂ ਦੋ ਪੁੱਤਰਾਂ— ਸ੍ਰੀ ਚੰਦ ਤੇ ਲਖਮੀ ਦਾਸ ਦਾ ਜਨਮ ਹੋਇਆ। ਇਸ ਤੋਂ ਬਾਅਦ ਛਿੱਬਰ ਨੇ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ। ਉਦਾਸੀਆਂ ਪ੍ਰਥਾਇ ਪਹਿਲਾਂ ਛਿੱਬਰ ਨੇ 'ਸੈਲ' ਸ਼ਬਦ ਵਰਤਿਆ ਹੈ। ਉਸ ਅਨੁਸਾਰ:

*ਆਪ ਸਾਹਿਬ ਉਠਿ ਪਰਦੇਸ ਸੈਲ ਕਰਨ ਨੂੰ ਗਏ।*[੧੫]

ਕਰਤਾਰਪੁਰ ਸਾਹਿਬ ਵਿਚ ਹੀ ਗੁਰੂ ਜੀ ਦੁਆਰਾ ਖੇਤੀਬਾੜੀ ਦੀ ਕਿਰਤ ਕਰਨੀ ਸ਼ੁਰੂ ਕੀਤੀ ਗਈ। ਇੱਥੇ ਹੀ ਭਾਈ ਲਹਿਣਾ ਜੀ ਦਾ ਗੁਰੂ ਨਾਨਕ ਸਾਹਿਬ ਨਾਲ ਮੇਲ ਹੋਇਆ। ਛਿੱਬਰ ਨੇ ਭਾਈ ਲਹਿਣਾ ਜੀ ਦੁਆਰਾ ਗੁਰੂ ਜੀ ਦੀ ਸੇਵਾ ਕਰਨ ਦਾ ਸਮਾਂ ਦੋ ਸਾਲ ਦੱਸਿਆ ਹੈ, ਪਰ ਭਾਈ ਲਹਿਣਾ ਜੀ ਨੇ ਦੋ ਸਾਲ ਤੋਂ ਵੱਧ ਗੁਰੂ

ਨਾਨਕ ਸਾਹਿਬ ਦੀ ਸੇਵਾ ਕੀਤੀ ਸੀ। ਗੁਰੂ ਜੀ ਦੀ ਸੇਵਾ ਕਰਨ ਤੋਂ ਬਾਅਦ ਭਾਈ ਲਹਿਣਾ ਜੀ ਨੂੰ ਗੁਰਿਆਈ ਪ੍ਰਾਪਤ ਹੋਈ:

*ਸੰਮਤ ਪੰਦ੍ਰਾ ਸੈ ਬਿਆਸੀ ਸਾਹਿਬ ਐਰਾਵਤੀ ਤਟਿ ਆਏ।*
*ਕਰਤਾਰਪੁਰ ਤਾ ਕਾ ਨਾਮ ਕਹਾਏ।*
*ਕਿਰਤ ਕਿਰਸਾਨੀ ਦਾ ਕੀਤਾ ਆਰੰਭ। ਕਰਣ ਕਾਰਣ ਦੀਨ ਦੁਨੀਆਂ ਦੇ ਥੰਭੁ।*
*ਤਹਾਂ ਗੁਰੂ ਅੰਗਦ ਕਾ ਭਇਆ ਮਿਲਾਪੁ। ਤਜਿ ਮਿਲਿਆ ਸਭੁ ਅਪਨਾ ਆਪੁ।. . .*
*ਫੇਰ ਲੈ ਕੇ ਵਿਦਿਆ ਘਰਿ ਨੂੰ ਆਇਆ। ਦੋਇ ਸਾਲ ਤਿਨ ਟਹਿਲ ਕਮਾਈ।*
*ਟਹਲਹਿ ਤੇ ਗੁਰਿਆਈ ਪਾਈ।*[੧੬]

ਕੇਸਰ ਸਿੰਘ ਨੇ ਗੁਰੂ ਨਾਨਕ ਸਾਹਿਬ ਦਾ ਜੋਤੀ ਜੋਤ ਸਮਾਉਣ ਦਾ ਸੰਮਤ ੧੫੯੬ (੧੫੩੯ ਈ.) ਦੱਸਿਆ ਹੈ।

**ਹਵਾਲੇ :**


੧. ਪ੍ਰੋ. ਪਰਗਟ ਸਿੰਘ (ਹੁੰਦਲ), *ਕੇਸਰ ਸਿੰਘ ਛਿੱਬਰ ਜੀਵਨ ਤੇ ਰਚਨਾ,* ਵਾਰਿਸ ਸ਼ਾਹ ਫ਼ਾਉਂਡੇਸ਼ਨ, ਸ੍ਰੀ ਅੰਮ੍ਰਿਤਸਰ, ੨੦੦੯, ਪੰਨਾ ੧੫.

੨. ਪਿਆਰਾ ਸਿੰਘ ਪਦਮ, *ਕਲਮ ਦੇ ਚਮਤਕਾਰ,* ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, ੧੯੮੧, ਪੰਨਾ ੨੩੪.

੩. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ.) ਡਾ. ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ੨੦੦੧, ਪੰਨਾ ੧.

੪. ਪ੍ਰੋ. ਪਰਗਟ ਸਿੰਘ (ਹੁੰਦਲ), *ਕੇਸਰ ਸਿੰਘ ਛਿੱਬਰ ਜੀਵਨ ਤੇ ਰਚਨਾ,* ਪੰਨਾ ੨੮.

੫. ਉਹੀ, ਪੰਨੇ ੨੮-੨੯.

੬. ਉਹੀ, ਪੰਨਾ ੨੩.

੭. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,* (ਸੰਪਾ.) ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼ ਅੰਮ੍ਰਿਤਸਰ, ੧੯੯੭, ਪੰਨਾ ੧੯.

੮. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, (ਸੰਪਾ.) ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ਪੰਨਾ ੨੧

੯. *ਉਹੀ,* ਪੰਨਾ ੫.

੧੦. *ਉਹੀ,* ਪੰਨਾ ੯.

੧੧. *ਉਹੀ.*

੧੨. *ਉਹੀ,* ਪੰਨਾ ੧੦.

੧੩. *ਉਹੀ.*

੧੪. *ਉਹੀ.*

੧੫. *ਉਹੀ.*

੧੬. *ਉਹੀ,* ਪੰਨੇ ੧੦-੧੧.

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ : ਮਹਿਮਾ ਪ੍ਰਕਾਸ਼ (ਵਾਰਤਕ) ਦੇ ਵਿਸ਼ੇਸ਼ ਹਵਾਲੇ ਨਾਲ

*-ਡਾ. ਜਸਵੰਤ ਸਿੰਘ**

ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਪ੍ਰਮੁੱਖ ਗੁਰਮੁਖੀ ਸ੍ਰੋਤ ਗ੍ਰੰਥਾਂ ਦੀ ਲੜੀ ਵਿੱਚੋਂ ਮੁੱਢਲਾ ਤੇ ਪ੍ਰਮਾਣਿਕ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਸੇ ਲੜੀ ਵਿਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ, ਭਾਈ ਨੰਦ ਲਾਲ ਰਚਨਾਵਲੀ ਅਤੇ ਦਸਮ ਗ੍ਰੰਥ ਆਦਿ ਸੋਮਿਆਂ ਨੂੰ ਰੱਖਿਆ ਜਾ ਸਕਦਾ ਹੈ। ਦੂਜੇ ਦਰਜੇ ਦੇ ਗੁਰਮੁਖੀ ਸ੍ਰੋਤ ਗ੍ਰੰਥਾਂ ਅਧੀਨ ਤਿੰਨ ਪ੍ਰਮੁੱਖ ਪਰੰਪਰਾਵਾਂ ਬਣਦੀਆਂ ਹਨ:

੧. ਜਨਮਸਾਖੀ ਪਰੰਪਰਾ[੧]
੨. ਗੁਰਬਿਲਾਸ ਪਰੰਪਰਾ[੨] ਅਤੇ
੩. ਪ੍ਰਕਾਸ਼ ਪਰੰਪਰਾ[੩]

ਹਥਲੇ ਲੇਖ ਦਾ ਘੇਰਾ 'ਮਹਿਮਾ ਪ੍ਰਕਾਸ਼' (ਵਾਰਤਕ) ਦੀ ਸੰਖੇਪ ਜਾਣ-ਪਛਾਣ ਕਰਾਉਣਾ ਅਤੇ ਉਕਤ ਗ੍ਰੰਥ ਵਿਚ 'ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ' ਵਿਸ਼ੇ 'ਤੇ ਕੇਂਦਰਿਤ ਹੈ।

'ਮਹਿਮਾ ਪ੍ਰਕਾਸ਼' (ਵਾਰਤਕ) ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵੇਰਵਿਆਂ ਸੰਬੰਧੀ ਜਾਣਕਾਰੀ ਦੇਣ ਵਾਲਾ ਮਹੱਤਵਪੂਰਨ ਗੁਰਮੁਖੀ ਸ੍ਰੋਤ ਗ੍ਰੰਥ ਹੈ। ਇਸ ਗ੍ਰੰਥ ਦੇ ਰਚਨਾ-ਕਾਰ ਅਤੇ ਰਚਨਾ-ਕਾਲ ਬਾਰੇ ਵਿਦਵਾਨ ਇਕ ਮਤ ਨਹੀਂ ਹਨ।

ਹਥਲੇ ਲੇਖ ਦਾ ਘੇਰਾ ਭਾਵੇਂ 'ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ: ਮਹਿਮਾ ਪ੍ਰਕਾਸ਼ (ਵਾਰਤਕ) ਦੇ ਵਿਸ਼ੇਸ਼ ਹਵਾਲੇ ਨਾਲ',ਵਿਸ਼ੇ ਤਕ ਸੀਮਤ ਹੈ, ਪ੍ਰੰਤੂ ਜਿਸ ਸੰਪਾਦਨ ਪਾਠ ਨੂੰ ਆਧਾਰ ਬਣਾ ਕੇ ਇਹ ਲੇਖ ਤਿਆਰ ਕੀਤਾ ਜਾਣਾ ਹੈ, ਉਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਪਹਿਲਾਂ ਉਸ ਪਾਠ ਬਾਰੇ ਜਾਣਕਾਰੀ ਦਿੱਤੀ ਜਾਵੇ। ਇਸ ਲਈ ਅਸੀਂ ਇਸ ਗ੍ਰੰਥ ਦੇ ਰਚਨਾਕਾਰ ਅਤੇ ਰਚਨਾ-ਕਾਲ ਸੰਬੰਧੀ ਵਿਦਵਾਨਾਂ ਦੇ ਵਿਚਾਰਾਂ ਨੂੰ ਇੱਥੇ ਦੇਣ ਦਾ ਜਤਨ ਕੀਤਾ ਹੈ।

ਭਾਈ ਵੀਰ ਸਿੰਘ ਜੀ ਅਨੁਸਾਰ ਇਸ ਦਾ ਰਚੈਤਾ ਕ੍ਰਿਪਾਲ ਸਿੰਘ ਭੱਲਾ ਹੈ, ਭਾਈ ਵੀਰ ਸਿੰਘ ਦੇ ਇਸ ਵਿਚਾਰ ਨੂੰ ਡਾ. ਕਿਰਪਾਲ ਸਿੰਘ ਵੀ ਮੰਨਦੇ ਹਨ[੫]।

ਭਾਈ ਵੀਰ ਸਿੰਘ ਇਸ ਦਾ ਰਚਨਾ-ਕਾਲ ਸੰਮਤ ੧੭੯੮ ਬਿ: (੧੭੪੧ ਈ.) ਮੰਨਦੇ ਹਨ, ਡਾ. ਗੰਡਾ ਸਿੰਘ ਵੀ ਇਸ ਵਿਚਾਰ ਦੇ ਧਾਰਣੀ ਹਨ[੬]।

ਹਥਲੇ ਲੇਖ ਲਈ ਅਸੀਂ ਡਾ. ਕੁਲਵਿੰਦਰ ਸਿੰਘ (ਬਾਜਵਾ) ਦੁਆਰਾ ਸੰਪਾਦਿਤ

*ਮਾਤਾ ਸਾਹਿਬ ਕੌਰ ਖਾਲਸਾ ਗਰਲਜ਼ ਕਾਲਜ ਆਫ਼ ਐਜੂਕੇਸ਼ਨ, ਧਾਮੋਮਾਜਰਾ, ਪਟਿਆਲਾ। ਮੋ. +੯੧੯੨੮੪੯੧੯੨੦੦

ਕੀਤੇ ਪਾਠ ਨੂੰ ਆਧਾਰ ਬਣਾਇਆ ਹੈ। ਇਸ ਪਾਠ ਨੂੰ ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਵੱਲੋਂ ਜਨਵਰੀ ੨੦੦੪ ਵਿਚ ਪ੍ਰਕਾਸ਼ਿਤ ਕੀਤਾ ਗਿਆ। ਡਾ. ਕੁਲਵਿੰਦਰ ਸਿੰਘ ਨੇ ਇਸ ਪਾਠ ਦੀਆਂ ਕੁੱਲ ੧੭੦ ਸਾਖੀਆਂ ਦਾ ਵੇਰਵਾ ਦਿੱਤਾ ਹੈ, ਜਿਨ੍ਹਾਂ ਵਿੱਚੋਂ ਅਸੀਂ ਹਥਲੇ ਲੇਖ ਦੀ ਸੀਮਾ ਨੂੰ ਧਿਆਨ ਵਿਚ ਰੱਖਦੇ ਹੋਏ ਇੱਥੇ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ੨੦ ਸਾਖੀਆਂ/ਘਟਨਾਵਾਂ ਨੂੰ ਸ਼ਾਮਲ ਕੀਤਾ ਹੈ। ਇਸ ਦੀ ਵਿਧੀ-ਵਿਉਂਤ ਦਾ ਵੇਰਵਾ ਅੱਗੇ ਲਿਖੇ ਅਨੁਸਾਰ ਹੈ:

੧. ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਪ੍ਰਗਟਾਉਂਦੇ ਪੱਖਾਂ ਨੂੰ ਸਿਰਲੇਖਾਂ ਅਧੀਨ ਰੱਖਿਆ ਗਿਆ ਹੈ।

੨. ਸੰਬੰਧਿਤ ਅੰਦਰਾਜ਼ ਦਾ ਸਾਖੀ/ਪੰਨੇ ਸਮੇਤ ਬਿਰਤਾਂਤ ਦੇ ਨਾਲ ਹਵਾਲਾ ਦਿੱਤਾ ਗਿਆ ਹੈ।

੩. ਸਾਖੀ ਅਤੇ ਪੰਨਾ ਦਰਸਾਉਣ ਲਈ ਇਸ ਦੇ ਵਿਚਕਾਰ ਉਬਲੀਕ (/) ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ,

ਜਿਵੇਂ: ਸਾਖੀ/ਪੰਨਾ -੧/੧੭( ਇੱਥੇ ੧ ਨੰ. ਸਾਖੀ ਅਤੇ ੧੭ ਨੰ. ਪੰਨੇ ਨੂੰ ਸੰਕੇਤ ਹੈ)।

੪. ਮੁੱਖ ਅੰਦਰਾਜ਼ ਗੂੜ੍ਹੇ ਅਤੇ ਟੇਡੇ ਰੱਖੇ ਗਏ ਹਨ।

੫. ਹਵਾਲੇ ਲੇਖ ਦੇ ਅੰਤ ਵਿਚ ਦਿੱਤੇ ਗਏ ਹਨ।

'ਮਹਿਮਾ ਪ੍ਰਕਾਸ਼' (ਵਾਰਤਕ) ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਦੇ ਨਿਮਨ ਪੱਖਾਂ ਨੂੰ ਅਸੀਂ ਵਿਚਾਰਾਧੀਨ ਕੀਤਾ ਹੈ:

**ਸ਼ਾਖ਼ਸਾਤ ਪਰਮੇਸ਼ਰ**

'ਮਹਿਮਾ ਪ੍ਰਕਾਸ਼' ਦੇ ਕਰਤਾ ਅਨੁਸਾਰ ਕਲਯੁੱਗ ਦੇ ਸਮੇਂ ਬਹੁਤ ਅੰਧਕਾਰ ਵਰਤਿਆ ਹੋਇਆ ਸੀ ਤੇ ਜਗਤ ਦੇ ਉਧਾਰ ਲਈ ਸਰਬ-ਕਲਾ ਸੰਪੂਰਨ ਨੇ ਤਲਵੰਡੀ ਰਾਇ ਭੋਇ ਭੱਟੀ ਦੇ ਵਿਚ ਕਾਲੂ ਬੇਦੀ (ਕਲਿਆਣ ਦਾਸ) ਦੇ ਘਰ ਅਉਤਾਰ ਲੀਆ। 'ਮਹਿਮਾ ਪ੍ਰਕਾਸ਼' ਦੇ ਅਰੰਭ ਵਿਚ ਸਾਖੀਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਸ੍ਰੀ ਪਾਰਬ੍ਰਹਮ ਅਬਿਨਾਸੀ, ਨਿਰੰਕਾਰ, ਨਿਰੰਜਨ, ਭਗਤ ਬਛਲ, ਪਤਤ ਉਧਾਰਨ ਆਦਿ ਵਿਸ਼ੇਸ਼ਣਾਂ ਦੀ ਵਰਤੋਂ ਕਰਦਾ ਹੋਇਆ ਗੁਰੂ ਜੀ ਨੂੰ ਸ਼ਾਖ਼ਸਾਤ ਪਰਮੇਸਰ ਮੰਨਦਾ ਹੈ:

*ਪਰਮੇਸਰ ਨੇ ਜਗਤ ਕੇ ਉਧਾਰਨੇ ਨਮਿਤ ਔਤਾਰ ਲੀਆ ਹੈ।*

*ਸਾਖੀ/ਪੰਨਾ- ੧/੩੩*

ਸਾਖੀਕਾਰ ਅਨੁਸਾਰ ਇਕ ਦਿਨ ਜਦੋਂ ਮਾਤਾ ਤ੍ਰਿਪਤਾ ਜੀ ਗੁਰੂ ਬਾਬੇ ਨੂੰ ਲੈ ਕੇ ਵਿਹੜੇ ਵਿਚ ਸੁੱਤੇ ਸਨ ਤਾਂ ਨਾਥਾਂ ਦੇ ਗੁਰੂ ਗੋਰਖ ਨਾਥ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਨਮਸਕਾਰ ਕੀਤੀ ਤੇ ਮਾਤਾ ਜੀ ਨੂੰ ਕਿਹਾ:

*ਤੁਮਾਰੇ ਕੁਲ ਵਿਚ ਪਰਮੇਸਰ ਨੇ ਭਗਤ ਅਉਤਾਰ ਧਾਰਾ ਹੈ।*

*ਸਾਖੀ/ਪੰਨਾ-੨/੩੪*

ਸਾਖੀਕਾਰ ਦੱਸਦਾ ਹੈ ਕਿ ਗੁਰੂ ਸਾਹਿਬ ਦਾ ਨਾਂ ਰੱਖਣ ਵਾਲਾ ਪਰੋਹਤ ਹਰਦਿਆਲ ਗੁਰੂ ਸਾਹਿਬ ਨੂੰ ਸਾਧ (ਗੁਰੂ) ਅਉਤਾਰ ਮੰਨਦਾ ਹੈ:

*ਧੰਨ ਭਾਗ ਕੁਲ ਕੇ ਹੈ ਜਿਸ ਮੇ ਸਾਧ ਨੇ ਅਉਤਾਰ ਲੀਆ ਹੈ।*

*ਸਾਖੀ/ਪੰਨਾ-੩/੩੪*

## ਪਰਮੇਸ਼ਰ ਦਾ ਭਗਤ/ਦੋਸਤ/ਨਜੀਕੀ (ਨਜ਼ਦੀਕੀ)

'ਮਹਿਮਾ ਪ੍ਰਕਾਸ਼' ਦਾ ਕਰਤਾ, ਰਾਇ ਬੁਲਾਰ ਅਤੇ ਗੁਰੂ ਸਾਹਿਬ ਨੂੰ ਪੜ੍ਹਾਉਣ ਵਾਲੇ ਅਧਿਆਪਕਾਂ ਦੇ ਹਵਾਲਿਆਂ ਨਾਲ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਬਾਰੇ ਪਰਮੇਸ਼ਰ ਦੇ ਨਜ਼ਦੀਕੀ ਹੋਣ ਜਾਂ ਗੈਬ ਦੀਆਂ ਬਾਤਾਂ ਕਰਨ ਵਾਲੇ ਪੱਖਾਂ ਨੂੰ ਸਪੱਸ਼ਟ ਕਰਦਾ ਹੈ।

ਗੁਰੂ ਸਾਹਿਬ ਜਦ ਪਾਂਧੇ ਕੋਲ ਵਿੱਦਿਆ ਪ੍ਰਾਪਤੀ ਲਈ ਜਾਂਦੇ ਹਨ ਤਾਂ ਗੁਰੂ ਸਾਹਿਬ ਪਾਂਧੇ ਨੂੰ ਸਮਝਾਉਂਦੇ ਹਨ ਕਿ— ਏ ਪਾਂਧਾ ਤੂ ਕਿਆ ਪੜਿਆ ਹੈ ਜੋ ਹਮ ਕੋ ਪੜਾਵੈਗਾ। ਗੁਰੂ ਸਾਹਿਬ ਪਾਂਧੇ ਨੂੰ ਕਹਿੰਦੇ ਹਨ ਕਿ ਇਹ ਦੁਨਿਆਵੀ ਵਿੱਦਿਆ ਬੰਧਨ ਮੂਲ ਹੈ ਅਤੇ ਗੁਰੂ ਜੀ ਨੇ ਪਾਂਧੇ ਨੂੰ ਸ਼ਬਦ ਰਾਹੀਂ ਉਪਦੇਸ਼ ਕੀਤਾ ਕਿ ਕਿਹੜੀ ਵਿੱਦਿਆ ਪੜ੍ਹਨਯੋਗ ਹੈ। ਗੁਰੂ ਸਾਹਿਬ ਦੁਆਰਾ ਉਚਾਰਿਆ ਸ਼ਬਦ ਸੁਣ ਕੇ ਪਾਂਧਾ ਬਿਸਮਾਦ ਹੋਇਆ ਤੇ ਕੁਝ ਵੀ ਨਾ ਕਹਿ ਸਕਿਆ। ਪਾਂਧੇ ਤੋਂ ਬਾਅਦ ਜਦ ਗੁਰੂ ਸਾਹਿਬ ਮੁੱਲਾ ਕੋਲ ਪੜ੍ਹਨ ਜਾਂਦੇ ਹਨ ਤਾਂ ਕਹਿੰਦੇ ਹਨ:

*ਜੋ ਐਸਾ ਪੜਾਵੈ ਜਿਸ ਕੇ ਪੜੇ ਸੇ ਭਿਸਤ ਦੋਜਕ ਸੋ ਖਲਾਸੀ ਹੋਵੈ*
*ਅਰ ਖੁਦਾਇ ਸੋ ਮੋਹਬਤ ਹੋਵੈ।* *ਸਾਖੀ/ਪੰਨਾ-੬/੩੬*

ਰਾਇ ਬੁਲਾਰ ਦੇ ਹਵਾਲੇ ਨਾਲ ਸਾਖੀਕਾਰ ਦੱਸਦਾ ਹੈ ਕਿ ਗੁਰੂ ਨਾਨਕ ਸਾਹਿਬ ਦੀਆਂ ਮੱਝਾਂ ਦੁਆਰਾ ਖੇਤ ਉਜਾੜਨ ਦੀ ਘਟਨਾ ਜਦ ਰਾਇ ਬੁਲਾਰ ਤਕ ਜਾਂਦੀ ਹੈ ਤਾਂ ਰਾਇ ਬੁਲਾਰ ਆਪਣੇ ਆਦਮੀ ਖੇਤ ਦੇਖਣ ਲਈ ਭੇਜਦਾ ਹੈ। ਉਸ ਦੇ ਆਦਮੀ ਦੇਖਦੇ ਹਨ ਕਿ ਖੇਤੀ ਤਾਂ ਹਰੀ ਹੈ, ਹਰਿਆ ਖੇਤ ਬਾਰੇ ਜਾਣ ਕੇ ਰਾਇ ਬੁਲਾਰ ਪਿਤਾ ਕਾਲੂ ਜੀ ਨੂੰ ਸੰਬੋਧਿਤ ਹੁੰਦਾ ਹੈ:

*ਕਾਲੂ ਤੇਰਾ ਪੁੱਤ੍ਰ ਬਡਾ ਖੁਦਾਇ ਕਾ ਨਜੀਕੀ ਹੈ।* *ਸਾਖੀ/ਪੰਨਾ-੭/੩੬*

ਇਸ ਤੋਂ ਅਗਲੀ ਘਟਨਾ, ਜਦੋਂ ਗੁਰੂ ਸਾਹਿਬ ਆਪਣੇ ਖੇਤਾਂ ਦੀ ਰਾਖੀ ਬੈਠਦੇ ਹਨ ਤਾਂ ਪਸ਼ੂ-ਪੰਛੀਆਂ ਦੁਆਰਾ ਫ਼ਸਲ ਉਜਾੜਣ ਦੇ ਬਾਵਜੂਦ ਵੀ ਝਾੜ ਜ਼ਿਆਦਾ ਨਿਕਲਦਾ ਹੈ ਤਾਂ ਰਾਇ ਬੁਲਾਰ ਗੁਰੂ ਸਾਹਿਬ ਤੋਂ ਬਲਿਹਾਰ ਜਾਂਦਾ ਹੈ ਅਤੇ ਪਿਤਾ ਕਾਲੂ ਜੀ ਨੂੰ ਕਹਿੰਦਾ ਹੈ :

*ਦੇਖ ਤੇਰੇ ਪੁਤ ਦਾ ਤਮਾਸਾ। ਇਸ ਦੀ ਗੱਲ ਕੋਈ ਲਖੀ ਨਹੀਂ ਜਾਂਦੀ।*
*ਏਹ ਕੋਈ ਖੁਦਾਇ ਦਾ ਬਡਾ ਪਿਆਰਾ ਹੈ।* *ਸਾਖੀ/ਪੰਨਾ-੮/੩੭*

ਸੂਰਜ ਢਲਣ ਨਾਲ ਸਾਰੇ ਦਰਖੱਤਾਂ ਦੀ ਛਾਂ ਫਿਰ ਗਈ, ਪਰ ਇੱਕ ਸਾਲ੍ਹ ਦਾ

ਰੁੱਖ ਜਿਸ ਹੇਠਾਂ ਗੁਰੂ ਸਾਹਿਬ ਸੁੱਤੇ ਹੋਏ ਹਨ, ਉਸ ਦੀ ਛਾਂ ਸਥਿਰ ਵੇਖ ਕੇ ਰਾਇ ਬੁਲਾਰ ਗੁਰੂ ਸਾਹਿਬ ਨੂੰ 'ਦੋਸਤ ਖੁਦਾਇ ਦਾ' ਕਹਿੰਦਾ ਹੋਇਆ ਸਲਾਮ ਕਰਦਾ ਹੈ।

*ਸਾਖੀ/ਪੰਨਾ-੯/੩੭*

ਵੀਹ ਰੁਪਏ ਦਾ ਸੌਦਾ ਕਰਨ ਸਮੇਂ ਜਦ ਗੁਰੂ ਨਾਨਕ ਸਾਹਿਬ ਉਨ੍ਹਾਂ ਪੈਸਿਆਂ ਦਾ ਲੋੜਵੰਦਾਂ ਨੂੰ ਭੋਜਨ ਛਕਾ ਦਿੰਦੇ ਹਨ ਤਾਂ ਪਿਤਾ ਕਾਲੂ ਜੀ ਗੁੱਸੇ ਹੁੰਦੇ ਹਨ, ਪਰ ਰਾਇ ਬੁਲਾਰ ਉਨ੍ਹਾਂ ਨੂੰ ਸਮਝਾਉਦਾ ਹੈ ਅਤੇ ਕਹਿੰਦਾ ਹੈ:

*ਇਹ ਪਰਮੇਸ਼ਰ ਕਾ ਪੂਰਾ ਹੈ।* *ਸਾਖੀ/ਪੰਨਾ-੧੨/੩੯*

ਸੁਲਤਾਨਪੁਰ ਲੋਧੀ ਵਿਖੇ ਨਵਾਬ ਅਤੇ ਕਾਜ਼ੀ ਨਾਲ ਨਮਾਜ਼ ਪੜ੍ਹਨ ਵਾਲੀ ਘਟਨਾ ਸਮੇਂ ਨਵਾਬ ਕਾਜ਼ੀ ਨੂੰ ਵਰਜਦਾ ਹੋਇਆ ਕਹਿੰਦਾ ਹੈ :

*ਕਾਜ਼ੀ ਨਾਨਕ ਨੂੰ ਬੁਲਾਵਨਾ ਗੁਨਾਹ ਹੈ।*
*ਇਹ ਖੁਦਾਇ ਦਾ ਬਡਾ ਦੋਸਤ ਹੈ।* *ਸਾਖੀ/ਪੰਨਾ-੧੩/੪੧*

## ਪਰਉਪਕਾਰੀ/ ਪਰ-ਦੁਖ ਹਰਤਾ

ਜਦੋਂ ਗੁਰੂ ਜੀ ਦੇ ਜਨੇਊ ਦੀ ਰਸਮ ਦੀ ਤਿਆਰੀ ਕੀਤੀ ਜਾਂਦੀ ਹੈ ਤਾਂ ਗੁਰੂ ਸਾਹਿਬ ਬ੍ਰਾਹਮਣ ਨੂੰ ਕਹਿੰਦੇ ਹਨ ਕਿ 'ਹੇ ਬ੍ਰਾਹਮਣ ਕੋਈ ਐਸਾ ਜਨੇਊ ਪਾਉ ਜੋ ਕਦੇ ਟੁੱਟੇ ਨਾ ਤੇ ਲੋਕ ਪਰਲੋਕ ਵਿਚ ਵੀ ਸਹਾਈ ਹੋਵੇ, ਇਸ ਦੇ ਨਾਲ ਹੀ ਗੁਰੂ ਜੀ ਨੇ ਦਇਆ ਕਪਾਹ ਸੰਤੋਖੁ ਸੂਤੁ[੧੦]....., ਸ਼ਬਦ ਉਚਾਰਿਆ ਤਾਂ ਬ੍ਰਾਹਮਣ ਪ੍ਰਸੰਨ ਹੋ ਕੇ ਪਿਤਾ ਕਾਲੂ ਜੀ ਨੂੰ ਸੰਬੋਧਿਤ ਹੁੰਦਾ ਹੈ:

*ਕਾਲੂ ਜੀ ਤੇਰਾ ਪੁੱਤਰ ਪਰਮਹੰਸ, ਪਰ ਦੁਖ ਨਿਵਾਰਨ ਹੈ।* *ਸਾਖੀ/ਪੰਨਾ-੪/੩੫*

ਗੁਰੂ ਸਾਹਿਬ ਦੀਆਂ ਅਗੰਮੀ ਬਾਤਾਂ ਸੁਣ ਕੇ ਗੁਰੂ ਜੀ ਪ੍ਰਤੀ ਇਹ ਕਹਿ ਕੇ ਚਲਾ ਜਾਂਦਾ ਹੈ ਕਿ 'ਇਹ ਪਰਦੁਖ ਨਿਵਾਰਨ ਹੈ'। ਆਪਣੀਆਂ ਯਾਤਰਾਵਾਂ ਦੌਰਾਨ ਗੁਰੂ ਸਾਹਿਬ ਨੇ ਅਨੇਕਾਂ ਭੁੱਲੇ-ਭਟਕਿਆਂ ਨੂੰ ਸੱਚ ਦੇ ਰਸਤੇ ਤੋਰਿਆ ਤੇ ਰੱਬੀ ਪ੍ਰੇਮ ਦੇ ਧਾਰਨੀ ਬਣਾਇਆ। ਪਾਪੀ ਬਿਰਤੀ ਵਾਲੇ ਮਲਕ ਭਾਗੋ ਵਰਗਿਆਂ ਨੂੰ ਪਰਉਪਕਾਰੀ ਜੀਵਨ ਜਿਊਣ ਦੀ ਜਾਚ ਸਿਖਾਉਂਦੇ ਹਨ। ਕਰੋੜੀਆ ਨਾਂ ਦੇ ਧਨੀ ਵਿਅਕਤੀ ਦੇ ਪਿਤਾ ਦਾ ਪਿਤ੍ਰ ਰੂਪ ਵਿਚ ਉੱਧਾਰ ਕਰਦੇ ਹਨ ਅਤੇ ਕਰੋੜੀਏ ਨੂੰ ਉਸ ਦੀ ਮਾਇਆ ਗਰੀਬਾਂ ਅਤੇ ਲੋੜਵੰਦਾਂ ਵਿਚ ਵੰਡਣ ਲਈ ਕਹਿੰਦੇ ਹਨ।

*ਸਾਖੀ/ਪੰਨਾ-੧੪/੪੬-੪੭*

## ਗ੍ਰਿਹਸਥੀ ਰੂਪ

ਪਿਤਾ ਕਾਲੂ ਜੀ ਨੇ ਜਦ ਗੁਰੂ ਜੀ ਨੂੰ ਖੇਤੀ ਕਰਨ ਲਈ ਕਿਹਾ ਤਾਂ ਗੁਰੂ ਜੀ ਨੇ ਕਿਹਾ ਕਿ ਅਸੀਂ ਉਹ ਖੇਤੀ ਕੀਤੀ ਹੈ ਜੋ ਦਿਨ ਦਿਨ ਸਵਾਈ ਹੋਵੇਗੀ । ਇਸ ਤੋਂ ਬਾਅਦ ਗੁਰੂ ਜੀ ਨੂੰ ਘਰ ਬਾਰੀ ਬਣਾਉਣ ਲਈ ਗੁਰੂ ਸਾਹਿਬ ਦਾ ਵਿਆਹ ਮੂਲੇ ਚੋਣੇ ਦੀ ਪੁੱਤਰੀ ਨਾਲ ਕਰ ਦਿੱਤਾ ਗਿਆ। ਸਾਖੀਕਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ

ਘਰ ਦੋ ਪੁੱਤਰਾਂ ਨੇ ਜਨਮ ਲਿਆ[੧੨]।

**ਕਿਰਤੀ ਰੂਪ**

ਗੁਰੂ ਜੀ ਦਾ ਬਹਿਨੋਈ ਜੈ ਰਾਮ ਸੁਲਤਾਨਪੁਰ ਲੋਧੀ ਦੇ ਨਵਾਬ ਦਾ ਦੀਵਾਨ ਸੀ। ਉਸ ਨੇ ਨਵਾਬ ਨੂੰ ਬੇਨਤੀ ਕੀਤੀ :

*ਜੋ ਨਾਨਕ ਦਾ ਦਰਮਾਹਾ ਅਰ ਖਿਦਮਤ ਕਰ ਦੀਜੀਏ*
*ਬਡਾ ਕੰਮ ਦਾ ਆਦਮੀ ਹੈ। ਤਬ ਨਵਾਬ ਨੇ ਮੋਦੀ ਖਾਨਾ ਸੁਪਰਦ ਕੀਤਾ।*

*ਸਾਖੀ/ਪੰਨਾ-੧੩/੪੦*

ਇਸ ਤਰ੍ਹਾਂ ਗੁਰੂ ਜੀ ਨੇ ਕਿਰਤ ਕਰੋ ਦੇ ਸਿਧਾਂਤ ਨੂੰ ਅਮਲੀ ਰੂਪ ਦਿੰਦਿਆਂ ਮੋਦੀ ਦੇ ਰੂਪ ਵਿਚ ਕਿਰਤ ਸ਼ੁਰੂ ਕੀਤੀ । ਗੁਰੂ ਜੀ ਪੂਰੀ ਇਮਾਨਦਾਰੀ ਅਤੇ ਲਗਨ ਨਾਲ ਆਪਣੀ ਕਿਰਤ ਕਰਦੇ ਸਨ ਅਤੇ ਕਿਰਤ ਦੀ ਕਮਾਈ ਵਿੱਚੋਂ ਲੋੜਵੰਦਾਂ ਲਈ ਰਾਸ਼ਨ ਦਿਆ ਕਰਦੇ ਸਨ।ਮੋਦੀਖਾਨੇ ਦੀ ਨੌਕਰੀ ਤੋਂ ਬਾਅਦ ਗੁਰੂ ਜੀ ਨੇ *'ਚੜ੍ਹਿਆ ਸੋਧਣਿ ਧਰਤਿ ਲੁਕਾਈ'* ਮਿਸ਼ਨ ਨੂੰ ਪੂਰਾ ਕਰਨ ਲਈ ਪ੍ਰਚਾਰ ਯਾਤਰਾਵਾਂ ਸ਼ੁਰੂ ਕੀਤੀਆਂ। ਯਾਤਰਾਵਾਂ ਦੀ ਸਮਾਪਤੀ ਤੋਂ ਬਾਅਦ ਫਿਰ ਅੰਤਲੇ ਸਮੇਂ ਕਰਤਾਰਪੁਰ (ਰਾਵੀ ਕਿਨਾਰੇ) ਵਿਖੇ ਧਰਮਸਾਲ ਦੇ ਨਾਲ-ਨਾਲ ਖੇਤੀ ਕਰਨੀ ਵੀ ਅਰੰਭੀ। 'ਮਹਿਮਾ ਪ੍ਰਕਾਸ਼' ਦੇ ਕਰਤਾ ਅਨੁਸਾਰ ਕਿਸੇ ਕਰੋੜੀਆ ਨਾਂ ਦੇ ਵਿਅਕਤੀ ਨੇ ਗੁਰੂ ਸਾਹਿਬ ਨੂੰ ਕੁਝ ਜ਼ਮੀਨ ਭੇਟ ਕੀਤੀ ਸੀ। ਕਰਤਾ ਅਨੁਸਾਰ:

*ਤਬ ਬਹੁਤ ਮਿੰਨਤ ਕਰਕੇ ਸਉ ਬਿਗਹੇ ਕਾ ਚੱਕ ਨਾਨਕ ਸਾਧ (ਗੁਰੂ) ਕੇ ਭੇਟ ਕੀਤਾ।*
*ਬਾਬੇ ਜੀ ਖੁਸੀ ਲੀਤਾ। ਉਥੇ ਧਰਮਸਾਲਾ ਬਾਂਧੀ ਅਰ ਖੇਤੀ ਕਾ ਅਰੰਭ ਹੂਆ।*

*ਸਾਖੀ/ਪੰਨਾ-੧੪/੪੭*

ਉਕਤ ਸੰਖੇਪ ਪੜਚੋਲ ਉਪਰੰਤ 'ਮਹਿਮਾ ਪ੍ਰਕਾਸ਼' (ਵਾਰਤਕ) ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਅਸੀਂ ਕੁਝ ਵਿਸ਼ੇਸ਼ ਪੱਖਾਂ 'ਤੇ ਹੀ ਕੇਂਦਰਿਤ ਕੀਤਾ ਹੈ। ਉਕਤ ਵਰਣਿਤ ਕੀਤੇ ਪੱਖ ਲੇਖ ਦੀ ਸੀਮਾ ਅਨੁਸਾਰ ਹਨ। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੀ ਸ਼ਖ਼ਸੀਅਤ ਹਨ ਜਿਨ੍ਹਾਂ ਨੂੰ ਕੇਵਲ ਲੋਕਾਈ ਹੀ ਨਹੀ, ਸਗੋਂ ਗੁਰੂ ਜੀ ਦੇ ਕਦਮਾਂ ਦੁਆਰਾ ਛੋਹਿਆ ਕਣ-ਕਣ ਆਪਣੇ ਨਜ਼ਰੀਏ ਤੋਂ ਵਾਚਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇੱਕ ਰੱਬੀ ਪ੍ਰਕਾਸ਼ ਸਨ/ਹਨ। ਉਨ੍ਹਾਂ ਨੂੰ ਕਿਸੇ ਵਿਸ਼ੇਸ਼ ਹੱਦ/ਸਿਰਲੇਖਾਂ ਤਕ ਸੀਮਤ ਨਹੀਂ ਕੀਤਾ ਜਾ ਸਕਦਾ। ਫਿਰ ਵੀ ਅਸੀਂ ਕੁਝ ਪੱਖਾਂ ਨੂੰ ਆਧਾਰ ਬਣਾ ਕੇ ਉਨ੍ਹਾਂ ਬਾਰੇ ਜਾਣਨ ਦਾ ਯਤਨ ਕੀਤਾ ਹੈ। ਇਨ੍ਹਾਂ ਪੱਖਾਂ ਤੋਂ ਬਿਨਾ 'ਮਹਿਮਾ ਪ੍ਰਕਾਸ਼' ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਪ੍ਰਗਟ ਕਰਦੇ ਬੇਅੰਤ ਪੱਖ ਬਿਆਪਤ ਹਨ। ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਆਦਿ ਸਿੱਖ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਤੇ ਭਾਈ ਮਰਦਾਨਾ ਜੀ ਖੁਦਾਇ ਦਾ ਬਡਾ ਭਗਤ, ਮੇਹਰਵਾਨ ਆਖਦੇ

ਹਨ। ਬੇਬੇ ਨਾਨਕੀ ਜੀ ਦੀਆਂ ਨਜ਼ਰਾਂ ਵਿਚ ਗੁਰੂ ਜੀ ਪਰਮੇਸਰ ਕੇ ਲੋਗ ਹਨ।

ਸਾਰ ਰੂਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ 'ਮਹਿਮਾ ਪ੍ਰਕਾਸ਼' (ਵਾਰਤਕ) ਸਿੱਖ ਗੁਰੂ ਸਾਹਿਬਾਨਾ ਦੇ ਜੀਵਨ ਸੰਬੰਧੀ ਵਡਮੁੱਲੀ ਜਾਣਕਾਰੀ ਦੇਣ ਵਾਲਾ ਮਹੱਤਵਪੂਰਨ ਗੁਰਮੁਖੀ ਸਿੱਖ ਸਰੋਤ ਹੈ।

## ਹਵਾਲੇ ਤੇ ਟਿੱਪਣੀਆਂ

੧. ਜਨਮਸਾਖੀ ਪਰੰਪਰਾ ਦੀਆਂ ਮੁੱਖ ਤੌਰ 'ਤੇ ਚਾਰ ਪ੍ਰਤੀਨਿਧ ਰਚਨਾਵਾਂ ਮੰਨੀਆਂ ਜਾਂਦੀਆਂ ਹਨ- *ਪੁਰਾਤਨ, ਬਾਲਾ, ਮਿਹਰਬਾਨ* ਅਤੇ *ਗਿਆਨ ਰਤਨਵਾਲੀ।*

੨. ਇਸ ਪਰੰਪਰਾ ਦੇ ਮੁੱਖ ਪੰਜ ਸ੍ਰੋਤ ਹਨ— *ਗੁਰਬਿਲਾਸ ਪਾਤਸ਼ਾਹੀ ੬*, ਭਾਈ ਭਗਤ ਸਿੰਘ, *ਸ੍ਰੀ ਗੁਰ ਸੋਭਾ*, ਸੈਨਾਪਤਿ, *ਗੁਰਬਿਲਾਸ ਪਾਤਸ਼ਾਹੀ ੧੦*, ਕੁਇਰ ਸਿੰਘ, *ਗੁਰਕੀਰਤ ਪ੍ਰਕਾਸ਼/ਸਿੰਘ ਸਾਗਰ*- ਵੀਰ ਸਿੰਘ ਬੱਲ ਆਦਿ।

੩. ਇਸ ਪਰੰਪਰਾ ਦੇ *ਸ੍ਰੀ ਗੁਰੁ ਪੰਥ ਪ੍ਰਕਾਸ਼*, ਸ.ਰਤਨ ਸਿੰਘ ਭੰਗੂ ਅਤੇ ਗਿ.ਗਿਆਨ ਸਿੰਘ ਕ੍ਰਿਤ *ਪੰਥ ਪ੍ਰਕਾਸ਼,ਮਹਿਮਾ ਪ੍ਰਕਾਸ਼* (ਕਵਿਤਾ) ਅਤੇ *ਮਹਿਮਾ ਪ੍ਰਕਾਸ਼* (ਵਾਰਤਕ) ਪ੍ਰਮੁੱਖ ਸ੍ਰੋਤ ਹਨ।

੪. *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ੨੦੦੬ (ਸੱਤਵੀਂ ਵਾਰ) ਪੰਨਾ- ੯੩੬.

੫. *A Catalogue of Punjabi and Urdu Manuskripts,* P-18.

੬. *ਮਹਿਮਾ ਪ੍ਰਕਾਸ਼* (ਵਾਰਤਕ) (ਸੰਪਾ.) ਡਾ. ਕੁਲਵਿੰਦਰ ਸਿੰਘ (ਬਾਜਵਾ) ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਜਨਵਰੀ ੨੦੦੪,ਪੰਨਾ-੧੯ (ਭੂਮਿਕਾ)।

੭. ਰੂਪ ਸਿੰਘ(ਸੰਪਾ.) *ਪ੍ਰਮੁਖ ਸਿੱਖ ਸ਼ਖ਼ਸੀਅਤਾਂ*, ਭੂਮਿਕਾ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ- ੨੦੦੨ (ਤੀਜੀ ਵਾਰ), ਪੰਨਾ xiv.

੮. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੪੭੧.

੯. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੧੨੭੯.

੧੦. ਨੋਟ:ਉਕਤ ਕਥਨ ਨਾ ਤਾਂ ਗੁਰਮਤਿ ਸਿਧਾਂਤਾਂ ਦੀ ਕਸਵੱਟੀ 'ਤੇ ਪੂਰਾ ਉਤਰਦਾ ਹੈ ਅਤੇ ਨਾ ਹੀ ਗੁਰ-ਇਤਿਹਾਸ ਨਾਲ ਮੇਲ ਖਾਂਦਾ ਹੈ। ਕਿਉਂਕਿ ਗੁਰੂ ਸਾਹਿਬ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਦਾ ਜਨਮ ੧੪੯੪ ਈ. ਅਤੇ ਬਾਬਾ ਲਖਮੀ ਦਾਸ ਦਾ ਜਨਮ ੧੪੯੭ ਈ. ਨੂੰ ਹੋਇਆ ਸੀ। ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਪੁਸਤਕ 'ਗੁਰੂ ਨਾਨਕ ਇਨ ਦ ਆਈਜ਼ ਆਫ ਨਾਨ ਸਿੱਖਸ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ

*-ਡਾ. ਧਰਮ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਨਾ ਕੇਵਲ ਪੰਜਾਬ ਸਗੋਂ ਹਿੰਦੁਸਤਾਨ ਦੇ ਇਤਿਹਾਸ ਵਿਚ ਇਕ ਅਤਿਅੰਤ ਮਹੱਤਵਪੂਰਨ ਗੱਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਸਮੁੱਚੇ ਜਗਤ ਅਤੇ ਖ਼ਾਸਕਰ ਪੰਜਾਬ ਨੂੰ ਇਕ ਅਜਿਹਾ ਮਹਾਨ ਰਹਿਬਰ ਮਿਲਿਆ ਜਿਸ ਨੇ ਹਰ ਲਿਹਾਜ਼ ਨਾਲ ਪੰਜਾਬ ਦੀ ਕਾਇਆ-ਕਲਪ ਕਰ ਕੇ ਰੱਖ ਦਿੱਤੀ। ਗੁਰੂ ਜੀ ਦਾ ਪੰਜਾਬ ਦੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਉੱਪਰ ਅਮਿੱਟ ਅਤੇ ਵਿਆਪਕ ਪ੍ਰਭਾਵ ਪਿਆ। ਕੇਵਲ ਇੰਨਾ ਹੀ ਨਹੀਂ, ਬਲਕਿ ਦੂਜੀਆਂ ਜ਼ਬਾਨਾਂ ਵਿਚ ਰਚੇ ਗਏ ਸਾਹਿਤ ਵਿਚ ਵੀ ਗੁਰੂ ਜੀ ਦੀ ਚਰਚਾ ਲੇਖਕਾਂ ਨੇ ਆਪੋ-ਆਪਣੇ ਅੰਦਾਜ਼ ਵਿਚ ਕੀਤੀ ਹੈ। ਇਹ ਚਰਚਾ ਕੇਵਲ ਅੱਜ ਦੇ ਯੁੱਗ ਦੀ ਪੈਦਾਵਾਰ ਨਹੀਂ, ਸਗੋਂ ਇਹ ਮੱਧਕਾਲ ਤੋਂ ਹੀ ਚੱਲਦੀ ਆ ਰਹੀ ਹੈ। ਜਨਮਸਾਖੀਆਂ ਤਾਂ ਪੰਜਾਬੀ ਵਿਚ ਹਨ, ਪਰ ਅੰਗਰੇਜ਼ੀ ਅਤੇ ਫ਼ਾਰਸੀ ਵਿਚ ਪੰਜਾਬ ਦੇ ਇਤਿਹਾਸ ਬਾਰੇ ਲਿਖੀਆਂ ਗਈਆਂ ਪੁਸਤਕਾਂ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਚਾ ਹੈ। ਸੱਚ ਤਾਂ ਇਹ ਹੈ ਕਿ ਸਿੱਖ ਧਰਮ ਦੇ ਬਾਨੀ ਹੋਣ ਕਰਕੇ ਜਿੱਥੇ ਕਿਤੇ ਵੀ ਇਸ ਧਰਮ ਦਾ ਜ਼ਿਕਰ ਹੈ, ਉਹ ਜ਼ਿਕਰ ਇਸ ਦੇ ਬਾਨੀ ਤੋਂ ਬਿਨਾ ਕਿਵੇਂ ਸੰਭਵ ਸੀ ! ਕਹਿਣ ਦਾ ਭਾਵ ਹੈ ਕਿ ਦੂਜੀਆਂ ਜ਼ੁਬਾਨਾਂ ਦੇ ਅਨਧਰਮੀ ਲੇਖਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜੋ ਵੀ ਲਿਖਿਆ ਉਸ ਦੀ ਚਰਚਾ ਹੋਣੀ ਚਾਹੀਦੀ ਹੈ, ਪਰ ਇਹ ਵਿਸ਼ਾ ਅਤਿਅੰਤ ਵਿਸਤ੍ਰਿਤ ਹੋਣ ਕਰਕੇ ਅਸੀਂ ਆਪਣੀ ਚਰਚਾ ਕੇਵਲ ਡਾ. ਸਰਜੀਤ ਸਿੰਘ (ਬੱਲ) ਦੀ ਸੰਪਾਦਿਤ ਪੁਸਤਕ **Guru Nanak in the eyes of Non Sikhs** ਤਕ ਹੀ ਸੀਮਿਤ ਰੱਖਿਆ ਹੈ।

ਉੱਪਰ ਸੰਕੇਤਿਤ ਪੁਸਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ੧੯੬੯ ਈ. ਵਿਚ ਪ੍ਰਕਾਸ਼ਿਤ ਕੀਤੀ ਗਈ ਸੀ। ਇਸ ਪੁਸਤਕ ਵਿਚ ਬਾਰ੍ਹਾਂ ਗ਼ੈਰ-ਸਿੱਖ ਇਤਿਹਾਸਕਾਰਾਂ ਦੀਆਂ ਪੁਸਤਕਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਭਾਗਾਂ ਵਿੱਚੋਂ ਚੋਣਵੇਂ ਸੰਦਰਭਾਂ ਦਾ ਅੰਗਰੇਜ਼ੀ ਅਨੁਵਾਦ ਹੈ। ਇਨ੍ਹਾਂ ਬਾਰ੍ਹਾਂ ਵਿਚ ਕੁਝ ਤਾਂ ਹਨ ਹੀ ਮੂਲ ਅੰਗਰੇਜ਼ੀ ਵਿਚ ਲਿਖਣ ਵਾਲੇ ਅਤੇ ਜਿਨ੍ਹਾਂ ਨੇ ਫ਼ਾਰਸੀ ਵਿਚ ਲਿਖਿਆ ਹੈ ਉਨ੍ਹਾਂ

**ਪ੍ਰੋਫ਼ੈਸਰ ਅਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੯੩੯੮੦੮*

ਸੰਦਰਭਾਂ ਦਾ ਸੰਪਾਦਕ ਨੇ ਅੰਗਰੇਜ਼ੀ ਤਰਜਮਾਂ ਕਰ ਦਿੱਤਾ ਹੈ। ਇਹ ਲੇਖਕ ਹਨ :-
1. ਮੋਹਸਿਨ ਫ਼ਾਨੀ : ਦਬਿਸਤਾਨ-ਏ-ਮਜਾਹਿਬ (੧੬੪੫ ਈ.)
2. ਮਹੀਪਤੀਸ : ਮਰਾਠੀ ਕਵਿਤਾ ਦਾ ਅੰਗਰੇਜ਼ੀ ਅਨੁਵਾਦ (੧੭੭੩ ਈ.)
3. ਗ਼ੁਲਾਮ ਹੁਸੈਨ ਖਾਨ : ਸੀਅਰੁਲ ਮੁਤਾਖ਼ਰੀਨ (੧੭੮੫ ਈ.)
4. John Malcolm : Sketch of the Sikhs (੧੮੦੫ ਈ.)
5. Rev. W. Word : A View of the history and religion of hindoos. Vol. II (੧੮੦੫ ਈ.)
6. W. L. Maregor : History of the Sikhs (**੧੮੪੬ ਈ.**)
7. J. D. Cunningham : History of the Sikhs (੧੮੪੯ ਈ.)
8. R. H. Cust : The Life of Baba Nanak : the founder of Sikhs sect. (1859-60 ਈ.)
9. Earnest Trump : The Adi Granth (੧੮੭੭ ਈ.)
10. F. Pin Cott : A dictionary of Islam ਵਿਚ ਇਕ ਅਧਿਆਇ Sikhism ਨਾਂ ਥੱਲੇ (੧੮੮੫ ਈ.)
11. Mohd. latif : History of the Punjab (੧੮੯੧ ਈ.)
12. ਮੁਹੰਮਦ ਇਕਬਾਲ : Encyclopaedia of Islam (੧੯੩੪ ਈ.)

'ਦਬਿਸਤਾਨ-ਏ-ਮਜਾਹਿਬ' ਦਾ ਕਰਤਾ ਮੋਹਸਿਨ ਫ਼ਾਨੀ ਪੰਜਵੇਂ, ਛੇਵੇਂ ਅਤੇ ਸਤਵੇਂ ਗੁਰੂ ਸਾਹਿਬਾਨ ਦਾ ਸਮਕਾਲੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕੀਤੀ ਗਈ ਉਹਦੀ ਚਰਚਾ ਵਧੇਰੇ ਕਰਕੇ ਕਿਵ-ਦੰਤੀਆਂ ਉੱਪਰ ਹੀ ਆਧਾਰਿਤ ਹੈ। ਉਹ ਆਪਣੇ ਬਿਰਤਾਂਤ ਨੂੰ ਮੋਦੀ ਖਾਨੇ ਦੀ ਘਟਨਾ ਨਾਲ ਸ਼ੁਰੂ ਕਰਦਾ ਹੈ। ਉਹ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਵੀ ਸੰਖੇਪ ਵਿਚ ਗੱਲ ਕਰਦਾ ਹੈ। ਮੋਹਸਿਨ ਫ਼ਾਨੀ ਇਹ ਵੀ ਦੱਸਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਬੁੱਤਾਂ ਦੀ ਪੂਜਾ ਨਹੀਂ ਕਰਦੇ, ਉਹ ਹਿੰਦੂ ਮੰਤਰਾਂ ਦਾ ਉਚਾਰਨ ਨਹੀਂ ਕਰਦੇ ਅਤੇ ਨਾ ਹੀ ਅਵਤਾਰਾਂ ਨੂੰ ਹੀ ਮਾਨਤਾ ਦੇਂਦੇ ਹਨ। ਉਹ ਹਿੰਦੂਆਂ ਵਾਂਗ ਸੰਸਕ੍ਰਿਤ ਨੂੰ ਪਵਿੱਤਰ ਅਤੇ ਦੇਵੀ ਭਾਸ਼ਾ ਵੀ ਨਹੀਂ ਮੰਨਦੇ।

ਮੂਲ ਰੂਪ ਵਿਚ ਮਰਾਠੀ ਵਿਚ ਲਿਖੀ ਗਈ ਇਕ ਸੌ ਸੱਤਰ (ਪਦਿਆਂ) ਦੀ ਇਹ ਕਵਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਸਮਕਾਲੀ ਹਾਲਾਤ ਦੀ ਚਰਚਾ ਕਰਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਵਾਂ ਪੰਥ ਚਲਾਉਣ ਦੀ ਕਿਉਂ ਲੋੜ ਪਈ? ਲੇਖਕ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਸਮਕਾਲੀ ਧਾਰਮਿਕ ਹਾਲਾਤ ਤੋਂ ਕਿਸੇ ਵੀ ਤਰ੍ਹਾਂ ਸੰਤੁਸ਼ਟ ਨਹੀਂ ਸਨ, ਖਾਸ ਕਰਕੇ ਬ੍ਰਾਹਮਣਾਂ ਅਤੇ ਮੌਲਾਣਿਆਂ ਦੀ ਆਪਸੀ ਖਿੱਚੋਤਾਣ ਤੋਂ। ਇਸ ਲਈ ਉਨ੍ਹਾਂ ਆਪਣਾ ਵੱਖਰਾ ਰਾਹ ਅਪਣਾਇਆ।

ਸਿੱਖ ਧਰਮ ਦੇ ਕੁਝ ਬੁਨਿਆਦੀ ਸਿਧਾਂਤਾਂ ਦੀ ਇਸ ਕਵਿਤਾ ਵਿਚ ਬੜੀ ਕਲਾਤਮਕ ਚਰਚਾ ਹੈ। ਸਮਾਜਿਕ ਬਰਾਬਰੀ ਦਰਸਾਉਂਦੇ ਅਤੇ ਵਰਨ-ਵੰਡ, ਜਾਤ-ਪਾਤ ਅਤੇ ਹੋਰ ਬੁਰਿਆਈਆਂ ਦੀ ਨਿਖੇਧੀ ਕਰਦੇ ਕੁਝ ਰੂਪਕ ਉਪਮਾਵਾਂ ਅਤੇ ਉਦਾਹਰਨ ਬਹੁਤ ਦਿਲਚਸਪ ਹਨ। ਲੇਖਕ ਅਨੁਸਾਰ ਮਿੱਟੀ ਦੇ ਵੱਡੇ-ਛੋਟੇ ਬਰਤਨਾਂ ਵਿਚ ਸਾਂਝੀ ਚੀਜ਼ ਮਿੱਟੀ ਹੈ। ਏਸੇ ਤਰ੍ਹਾਂ ਬ੍ਰਾਹਮਣਾਂ, ਖੱਤਰੀਆਂ, ਵੈਸ਼ਾਂ ਅਤੇ ਸ਼ੂਦਰਾਂ ਵਿਚ ਸਾਂਝੀ ਚੀਜ਼ ਇਲਾਹੀ ਜੋਤ ਹੈ। ਇਕ ਤਾਜ, ਕੰਨਾਂ ਦੇ ਵਾਲਿਆਂ ਅਤੇ ਬਾਜ਼ੂਬੰਦਾਂ ਦੇ ਨਾਂ ਅਲੱਗ-ਅਲੱਗ ਹਨ, ਪਰ ਸਾਰਿਆਂ ਵਿਚ ਜੇਕਰ ਕੋਈ ਸਾਂਝੀ ਚੀਜ਼ ਹੈ, ਤਾਂ ਉਹ ਸੋਨਾ ਹੈ। ਬੋਹੜ ਦਾ ਬੀਜ ਬਹੁਤ ਛੋਟਾ ਹੁੰਦਾ ਹੈ, ਪਰ ਏਸੇ ਬੀਜ ਵਿੱਚੋਂ ਤਣਾ, ਟਹਿਣੀਆਂ ਅਤੇ ਪੱਤੇ ਪੁੰਗਰਦੇ ਹਨ, ਠੀਕ ਏਸੇ ਤਰ੍ਹਾਂ ਗਹੁ ਨਾਲ ਦੇਖਿਆਂ ਪਤਾ ਲਗਦਾ ਹੈ ਕਿ ਸਾਰੇ ਬ੍ਰਹਿਮੰਡ ਦਾ ਪਸਾਰਾ ਹੀ ਉਸ 'ਬ੍ਰਹਮ' ਤੋਂ ਹੈ।

ਗ਼ੁਲਾਮ ਹੁਸੈਨ ਦੀ ਪੁਸਤਕ 'ਸੀਅਰੁਲ ਮੁਤਾਖ਼ਰੀਨ' ਵਿੱਚੋਂ ਬਹੁਤ ਥੋੜ੍ਹਾ ਭਾਗ ਇਸ ਪੁਸਤਕ ਦਾ ਹਿੱਸਾ ਬਣ ਸਕਿਆ ਹੈ। ਗ਼ੁਲਾਮ ਹੁਸੈਨ ਕਹਿੰਦਾ ਹੈ ਕਿ ਸਈਦ ਹਸਨ ਨਾਂ ਦਾ ਇਕ ਮੁਸਲਮਾਨ ਫ਼ਕੀਰ ਸੀ ਜਿਸ ਦੀ ਆਪਣੀ ਕੋਈ ਔਲਾਦ ਨਹੀਂ ਸੀ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੂਰਾਨੀ ਚਿਹਰੇ ਨੂੰ ਦੇਖ ਕੇ ਉਸ ਵੱਲ ਖਿੱਚਿਆ ਗਿਆ ਅਤੇ ਉਸ ਨੂੰ ਪੜ੍ਹਾਉਣ ਲੱਗ ਪਿਆ। ਗ਼ੁਲਾਮ ਹੁਸੈਨ ਗੁਰੂ ਜੀ ਦੇ ਦੋਹਾਂ ਪੁੱਤਰਾਂ ਦੀ ਗੱਲ ਵੀ ਕਰਦਾ ਹੈ। ਉਹ ਕਹਿੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਪੁੱਤਰ (ਨਾਂ ਨਹੀਂ ਦਿੱਤੇ ਗਏ) ਸਨ। ਇਕ ਪੁੱਤਰ ਜਦ ਵੱਡਾ ਹੋਇਆ ਤਾਂ ਉਹ ਦੁਨੀਆ ਦੇ ਕੰਮ ਭੋਗਦਾ ਰਿਹਾ, ਜਦ ਕਿ ਦੂਜੇ ਨੇ ਅਧਿਆਤਮ ਦਾ ਰਾਹ ਅਖ਼ਤਿਆਰ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੇ ਆਪਣੇ ਦੋਹਾਂ ਪੁੱਤਰਾਂ ਵਿੱਚੋਂ ਕਿਸੇ ਨੂੰ ਵੀ ਆਪਣਾ ਜਾਨਸ਼ੀਨ ਨਹੀਂ ਬਣਾਇਆ ਅਤੇ ਇਕ ਸੇਵਕ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਆਪਣੀ ਥਾਂ ਗੁਰਿਆਈ ਦੀ ਸੌਂਪਣਾ ਕਰ ਦਿੱਤੀ।

ਸਰ ਜਾਹਨ ਮੈਲਕਮ ਇਸ ਪੁਸਤਕ ਵਿਚਲਾ ਪਹਿਲਾ ਅੰਗਰੇਜ਼ ਲੇਖਕ ਹੈ। ਮੈਲਕਮ ਬਰਤਾਨਵੀ ਫੌਜ ਨਾਲ ੧੮੦੫ ਈ. ਵਿਚ ਪੰਜਾਬ ਆਇਆ ਸੀ ਅਤੇ ਇਸ ਨੇ ਸਥਾਨਕ ਲੋਕਾਂ ਕੋਲੋਂ ਸੁਣ-ਸੁਣਾਅ ਕੇ ਆਪਣੀ ਪੁਸਤਕ ਦੀ ਰਚਨਾ ਕੀਤੀ। ਇਹ ਬਿਰਤਾਂਤ ਪਹਿਲੇ, ਬਿਰਤਾਂਤ ਨਾਲੋਂ ਵਧੇਰੇ ਵਿਸਤ੍ਰਿਤ ਹੈ ਅਤੇ ਇਸ ਵਿਚ ਗੁਰੂ ਜੀ ਨਾਲ ਸੰਬੰਧਿਤ ਕੁਝ ਤੱਥ ਵੀ ਦਿੱਤੇ ਗਏ ਹਨ। ਮੈਲਕਮ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਕਿਸੇ 'ਜਨਮਸਾਖੀ' ਤੋਂ ਵੀ ਮਦਦ ਲਈ ਜਾਪਦਾ ਹੈ, ਕਿਉਂਕਿ ਉਨ੍ਹਾਂ ਦੇ ਬਾਲਪਨ ਦੀਆਂ ਲੀਲਾਵਾਂ ਜਿਵੇਂ ਕਿ— ਸੱਚਾ ਸੌਦਾ ਕਰਨਾ, ਮੱਝਾਂ ਚਾਰਨੀਆਂ, ਸੱਪ ਦੀ ਛਾਂ ਕਰਨੀ ਆਦਿ ਦੀ ਝਲਕ ਮਿਲਦੀ ਹੈ। ਗੁਰੂ ਜੀ ਬਾਬਰ ਨੂੰ ਵੀ ਮਿਲਦੇ ਹਨ। ਅਤੇ ਉਸ ਦੇ ਸਾਹਮਣੇ ਆਪਣੇ ਵਿਚਾਰ ਬੜੀ ਦ੍ਰਿੜ੍ਹਤਾ ਨਾਲ ਰੱਖਦੇ ਹਨ। ਉਦਾਸੀਆਂ ਤੋਂ ਵਾਪਸ ਆ ਕੇ ਉਹ ਫਕੀਰੀ ਵੇਸ (ਉਦਾਸੀ ਵਸਤਰ) ਤਿਆਗ ਕੇ ਸੰਸਾਰੀਆਂ ਵਾਲਾ

ਪਹਿਰਾਵਾ ਪਾ ਲੈਂਦੇ ਹਨ ਅਤੇ ਕਰਤਾਰਪੁਰ (ਕਿਰਤੀਪੁਰ) ਆਉਣ ਵਾਲੀ ਸੰਗਤ ਨਾਲ ਵਿਚਾਰ-ਚਰਚਾ ਕਰਦੇ ਰਹਿੰਦੇ ਹਨ। ਮੈਲਕਮ ਇਸ ਗੱਲੋਂ ਸੁਚੇਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਸਲ ਸਰੂਪ ਉਨ੍ਹਾਂ ਦੀ ਬਾਣੀ ਵਿੱਚੋਂ ਹੀ ਪਛਾਣਿਆ ਜਾ ਸਕੇਗਾ।

ਪਾਦਰੀ ਵਾਰਡ ਦੀ ਪੁਸਤਕ A View of the history and Religion of the Hindoos(vol II) ਦੇ ਨੌਵੇਂ ਅਧਿਆਇ ਦਾ ਨਾਂ ਹੈ Account of the Sikhs ਜੋ ੧੮੧੭ ਵਿਚ ਲੰਡਨ ਵਿਚ ਛਪੀ ਸੀ। ਲੇਖਕ ਵਾਰਡ ਸੀਰਾਮਪੁਰ (ਬੰਗਾਲ) ਵਿਚ ਇਕ ਇਸਾਈ ਮਿਸ਼ਨਰੀ ਸੀ। ਉਹ ਭਾਵੇਂ ਕਦੇ ਨਹੀਂ ਸੀ ਆਇਆ, ਪਰ ਉਸ ਨੂੰ ਜਾਹਨ ਮੈਲਕਮ ਦੀ ਪਿੱਛੇ ਸੰਕੇਤਿਤ ਪੁਸਤਕ ਦੀ ਜਾਣਕਾਰੀ ਸੀ ਅਤੇ ਉਸ ਨੇ ਇਹ ਬਿਰਤਾਂਤ ਲਿਖਣ ਲਈ ਉਸ ਦੀ ਸਹਾਇਤਾ ਵੀ ਲਈ ਸੀ। ਪਾਦਰੀ ਵਾਰਡ ਨੂੰ ਭਾਈ ਮਨੀ ਸਿੰਘ ਵਾਲੀ ਜਨਮਸਾਖੀ (ਗਿਆਨ ਰਤਨਾਵਲੀ) ਦੀ ਇਕ ਕਾਪੀ ਕਿਧਰੋਂ ਮਿਲ ਗਈ। ਜਿਸ ਤੋਂ ਵੀ ਉਸ ਨੇ ਲਾਭ ਉਠਾਇਆ ਸੀ। ਵਾਰਡ ਇਹ ਵੀ ਦੱਸਦਾ ਹੈ ਕਿ ਰਾਮਪੁਰ ਵਿਖੇ ਉਨ੍ਹਾਂ ਦੀ ਪ੍ਰਿੰਟਿੰਗ ਪ੍ਰੈੱਸ ਵਿਚ ਕੰਮ ਕਰਨ ਵਾਲੇ ਇਕ ਸਿੱਖ ਕਰਮਚਾਰੀ ਨੇ ਉਸ ਨੂੰ ਦੱਸਿਆ ਸੀ ਕਿ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਏ ਤਾਂ ਉਨ੍ਹਾਂ ਦੇ ਪੈਰੋਕਾਰਾਂ ਦੀ ਗਿਣਤੀ ਇਕ ਲੱਖ ਤੋਂ ਵੀ ਵੱਧ ਸੀ ਜੋ ਵੱਖ-ਵੱਖ ਦੇਸ਼ਾਂ ਵਿਚ ਵੱਸਦੇ ਸਨ। ਪਾਦਰੀ ਵਾਰਡ ਨੂੰ ਇਹ ਵੀ ਪਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਰਚੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਵਾਰਡ ਵਧੇਰੇ ਚਰਚਾ ਗੁਰਮਤਿ ਸਿਧਾਂਤਾਂ ਦੀ ਕਰਦਾ ਹੈ। ਉਦਾਹਰਨ ਲਈ ਇਹ ਦੱਸਦਾ ਹੈ ਕਿ ਗੁਰੂ ਜੀ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਦਾਰਸ਼ਨਿਕ ਪੱਧਤੀਆਂ ਵਿਰਸੇ ਵਿਚ ਮਿਲੀਆਂ ਸਨ, ਪਰ ਉਨ੍ਹਾਂ ਨੇ ਦੇ ਦੋਹਾਂ ਨੂੰ ਰੱਦ ਕੀਤਾ। ਉਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਮੂਰਤੀ-ਪੂਜਾ ਤੋਂ ਵਰਜਿਆ ਅਤੇ ਹਿੰਦੂ ਮਤ ਨਾਲ ਸੰਬੰਧਿਤ ਹਿੰਦੂ ਮਿਥਿਹਾਸਿਕ ਦੇਵੀ-ਦੇਵਤਿਆਂ ਕੋਲੋਂ ਕੁਝ ਮੰਗਣ ਦੀ ਬਜਾਇ ਸਿੱਧੇ ਅਕਾਲ ਪੁਰਖ ਪਾਸੋਂ ਹੀ ਮੰਗਣ ਦੀ ਨਸੀਹਤ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਭਾਵੇਂ ਕੁਝ ਕਥਿਤ ਵੇਰਵੇ ਵੀ ਇਸ ਬਿਰਤਾਂਤ ਦਾ ਹਿੱਸਾ ਹਨ, ਪਰ ਉਨ੍ਹਾਂ ਦੀ ਗਿਣਤੀ ਥੋੜੀ ਹੈ।

ਇਸ ਲੜੀ ਵਿਚ ਮੈਕਰੇਗਰ ਅਗਲਾ ਲੇਖਕ ਹੈ ਜਿਸ ਦੇ ਬਿਰਤਾਂਤ ਵਿਚ ਉਸ ਦੀ ਪੁਸਤਕ History of the Sikhs ਵਿੱਚੋਂ ਲਿਆ ਗਿਆ ਹੈ ਜੋ ੧੮੪੬ ਈ. ਵਿਚ ਛਪੀ ਸੀ। ਮੈਕਰੇਗਰ ਪੇਸ਼ੇ ਵਜੋਂ ਡਾਕਟਰ ਸੀ ਜਿਸ ਨੇ ੧੮੩੫ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦਾ ਇਲਾਜ ਕੀਤਾ ਸੀ ਅਤੇ ਇੰਞ ਸਿੱਖਾਂ ਦੇ ਨੇੜ੍ਹੇ ਰਹਿ ਕੇ ਉਸ ਨੂੰ ਸਿੱਖਾਂ ਬਾਰੇ ਜਾਣਨ ਦਾ ਭਰਪੂਰ ਮੌਕਾ ਮਿਲਿਆ ਸੀ। ਇਹ ਪੁਸਤਕ ਕਈਆਂ ਗੱਲਾਂ ਵਿਚ ਵਿਲੱਖਣ ਹੈ। ਪਹਿਲੀ ਇਹ ਕਿ ਦੋ ਜਿਲਦਾਂ ਵਿਚ ਲਿਖਿਆ ਗਿਆ ਇਤਿਹਾਸਿਕ ਪਹਿਲਿਆਂ ਨਾਲੋਂ ਵਿਸਤ੍ਰਿਤ ਹੈ। ਦੂਜੀ ਇਹ ਕਿ ਇਸ ਵਿਚ ਕੁਝ ਗੱਲਾਂ ਅਜਿਹੀਆਂ ਹਨ ਜੋ ਪ੍ਰਚਲਿਤ ਪਰੰਪਰਾਵਾਂ ਜਾਂ ਰਵਾਇਤਾਂ ਨਾਲ ਮੇਲ ਨਹੀਂ ਖਾਂਦੀਆਂ। ਮੈਕਰੇਗਰ

ਅਨੁਸਾਰ ਗੁਰੂ ਸਾਹਿਬ ਦੀ ਇਕ ਭੈਣ ਵੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਬਾਲ-ਲੀਲਾਵਾਂ ਮੈਕਰੇਗਰ ਨੇ ਵੀ ਦਿੱਤੀਆਂ ਹਨ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਰੰਭਲੇ ਪੈਰੋਕਾਰਾਂ ਵਿਚ ਭਾਈ ਮਰਦਾਨਾ ਰਬਾਬੀ, ਭਾਈ ਲਹਿਣਾ ਅਤੇ ਬਾਬਾ ਬੁੱਢਾ ਜੀ ਨੂੰ ਗਿਣਦਾ ਹੈ। ਗੁਰੂ ਜੀ ਉਦਾਸੀਆਂ ਤੋਂ ਬਾਅਦ ਰਾਵੀ ਨਦੀ ਦੇ ਕੰਢੇ ਨਗਰ ਵਸਾ ਕੇ ਰਹਿਣ ਲੱਗ ਪਏ। ਉਨ੍ਹਾਂ ਦੇ ਦੋ ਪੁੱਤਰ— ਸ੍ਰੀ ਚੰਦ ਅਤੇ ਲਖਮੀ ਦਾਸ ਸਨ। ਲਖਮੀ ਦਾਸ ਸੰਸਾਰੀ ਵਿਅਕਤੀ ਸੀ ਜਦ ਕਿ ਸ੍ਰੀ ਚੰਦ ਫ਼ਕੀਰ ਹੋ ਗਿਆ ਸੀ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਆਪਣਾ ਜਾਨਸ਼ੀਨ ਥਾਪਿਆ ਅਤੇ ਉਹ ੧੫੩੯ ਈ. ਨੂੰ ਬ੍ਰਹਮਲੀਨ ਹੋ ਗਏ। ਉਹ ਗੁਰੂ ਜੀ ਦੀਆਂ ਸਿੱਖਿਆਵਾਂ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਲਈ ਲਾਭਕਾਰੀ ਮੰਨਦਾ ਹੈ। ਗੁਰੂ ਸਾਹਿਬ ਨੂੰ ਉਹ ਬਾਣੀਕਾਰ ਵੀ ਦੱਸਦਾ ਹੈ, ਪਰ ਨਾਲ ਹੀ ਗ਼ਲਤ ਬਿਆਨੀਆਂ ਵੀ ਕਰ ਜਾਂਦਾ ਹੈ। ਬਾਬਾ ਬੁੱਢਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੇਲ ਨੂੰ ਉਹ ਬੜੇ ਨਾਟਕੀ ਅੰਦਾਜ਼ ਵਿਚ ਪੇਸ਼ ਕਰਦਾ ਹੈ। ਪਾਦਰੀ ਵਾਰਡ ਦੀ ਤਰ੍ਹਾਂ ਮੈਕਰੇਗਰ ਵੀ ਜਾਹਨ ਮੈਲਕਮ ਦੀ ਪੁਸਤਕ ਤੋਂ ਨਾ ਕੇਵਲ ਜਾਣੂ ਹੈ, ਸਗੋਂ ਕਈ ਥਾਵਾਂ ਉੱਪਰ ਉਸ ਦੇ ਹਵਾਲੇ ਵੀ ਦਿੰਦਾ ਹੈ।

ਜੇ. ਡੀ. ਕਨਿੰਘਮ ਪੰਜਾਬ ਦੀ ਇਤਿਹਾਸਕਾਰੀ ਵਿਚ ਇਕ ਜਾਣਿਆ-ਪਛਾਣਿਆ ਨਾਂ ਹੈ। ਉਸ ਦੀ ਪ੍ਰਸਿੱਧ ਪੁਸਤਕ A History of the Sikhs ਪਹਿਲੀ ਵਾਰ ੧੯੪੯ ਈ. ਵਿਚ ਛਪੀ, ਜਿਸ ਲਈ ਕਨਿੰਘਮ ਨੂੰ ਬਹੁਤ ਵੱਡੀ ਕੀਮਤ ਤਾਰਨੀ ਪਈ, ਕਿਉਂਕਿ ਇਸ ਕਿਤਾਬ ਬਦਲੇ ਉਸ ਨੂੰ ਨੌਕਰੀ ਤੋਂ ਹੱਥ ਧੋਣੇ ਪਏ ਸਨ। ਕਨਿੰਘਮ ਦੀ ਇਹ ਪੁਸਤਕ ਸਿੱਖ ਇਤਿਹਾਸਕਾਰੀ ਲਈ ਮਹੱਤਵਪੂਰਨ ਮੰਨੀ ਗਈ, ਕਿਉਂਕਿ ਇਸ ਦੇ ਹਵਾਲੇ ਪਿੱਛੋਂ ਆਉਣ ਵਾਲੀਆਂ ਕਿਤਾਬਾਂ ਵਿਚ ਮਿਲਦੇ ਹਨ। ਕਨਿੰਘਮ ਮੰਨਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਤੋਂ ਪਹਿਲੇ ਸੁਧਾਰਕਾਂ ਦੇ ਵਿਚਾਰਾਂ ਨੂੰ ਆਪਣੇ ਵਿਚਾਰਾਂ ਵਿਚ ਸਮੋਇਆ। ਗੁਰੂ ਜੀ ਮੁੱਲਾਂ, ਪੰਡਿਤ, ਦਰਵੇਸ਼ ਅਤੇ ਸੰਨਿਆਸੀ ਨੂੰ ਮੁਖ਼ਾਤਿਬ ਹੋ ਕੇ ਕਹਿੰਦੇ ਹਨ ਕਿ ਸਾਰੇ ਦੇਵੀ-ਦੇਵਤੇ ਉਸ ਦੇ (ਪਰਮਾਤਮਾ ਦੇ) ਹੀ ਥਾਪੇ ਹੋਏ ਹਨ। ਇਸ ਲਈ ਪਰਮਾਤਮਾ ਸਰਬ-ਸ਼ਕਤੀਮਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਵਿਚ ਭਗਤਾਂ ਜਾਂ ਸਾਧੂਆਂ ਨੂੰ ਸੰਸਾਰ ਤਿਆਗਣ ਦੀ ਲੋੜ ਨਹੀਂ, ਕਿਉਂਕਿ ਪਰਮਾਤਮਾ ਦੀ ਨਜ਼ਰ ਵਿਚ ਭਗਤ ਅਤੇ ਸੰਸਾਰੀ ਬਰਾਬਰ ਹਨ। ਕਨਿੰਘਮ ਇਹ ਗੱਲ ਵੀ ਦ੍ਰਿੜ੍ਹਤਾ ਨਾਲ ਕਹਿੰਦਾ ਹੈ ਕਿ ਸਿੱਖ ਸਾਰੇ ਗੁਰੂ ਸਾਹਿਬਾਨ ਵਿਚ ਇਕ ਹੀ ਨਾਨਕ ਜੋਤ ਵੇਖਦੇ ਹਨ। ਕਨਿੰਘਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਲ ਕਰਦਿਆਂ ਗੋਰਖ ਨਾਥ, ਵਲੱਭ, ਰਾਮਾਨੰਦ ਅਤੇ ਭਗਤ ਕਬੀਰ ਜੀ ਦਾ ਜ਼ਿਕਰ ਵੀ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਨੂੰ ਸਰਬਕਾਲੀ ਅਤੇ ਸਰਵਭੌਮਿਕ ਵੀ ਮੰਨਦਾ ਹੈ।

ਆਰ. ਐਨ. ਕਸਟ (Robert Needham Cust) ਦੁਆਰਾ ਸ੍ਰੀ ਗੁਰੂ ਨਾਨਕ

ਦੇਵ ਜੀ ਦੀ ਲਿਖੀ ਸੰਖੇਪ ਜੀਵਨੀ ਸਭ ਤੋਂ ਪਹਿਲਾਂ ੧੮੫੯-੬੦ ਵਿਚ ਇਕ ਟਰੈਕਟ ਦੀ ਸ਼ਕਲ ਵਿਚ The life of Baba Nanak, The founder of the Sikh sect ਨਾਂ ਥੱਲੇ ਛਪੀ। ਇਹੋ ਜੀਵਨੀ ਮਗਰੋਂ ਓਰੀਐਂਟਲ ਕ੍ਰਿਸਚਿਆਨ ਸਪੈਕਟੇਟਰ ਨਾਂ ਦੇ ਰਸਾਲੇ ਦੇ ਮਾਰਚ-ਅਪ੍ਰੈਲ ੧੮੬੩ ਈ. ਦੇ ਅੰਕ ਵਿਚ ਪ੍ਰਕਾਸ਼ਿਤ ਹੋਈ। ਆਰ. ਐਨ. ਕਸਟ ਪੰਜਾਬ ਉੱਪਰ ਅੰਗਰੇਜ਼ਾਂ ਦੇ ਕਬਜ਼ੇ ਉਪਰੰਤ ਵੱਖ-ਵੱਖ ਅਹੁਦਿਆਂ ਉੱਪਰ ਰਿਹਾ। ਸੰਨ ੧੮੬੫ ਵਿਚ ਆਪਣੀ ਸੇਵਾ-ਮੁਕਤੀ ਤੋਂ ਬਾਅਦ ਉਹ ਇੰਗਲੈਂਡ ਵਿਚ ਜਾ ਵੱਸਿਆ। ਚਰਚਾਧੀਨ ਪੁਸਤਕ ਵਿਚ ਕਸਟ ਦੁਆਰਾ ਲਿਖਿਆ ਬਿਰਤਾਂਤ ਇਹ ਸਾਬਤ ਕਰਦਾ ਹੈ ਕਿ ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਲਿਖਣ ਵਾਲੇ ਪਹਿਲੇ ਸਾਰੇ ਲੇਖਕਾਂ ਨਾਲੋਂ ਵੱਧ ਗਿਆਨ ਹੈ। ਉਸ ਨੂੰ ਗੁਰੂ ਜੀ ਬਾਰੇ ਲਿਖੀਆਂ ਗਈਆਂ ਜਨਮਸਾਖੀਆਂ ਦਾ ਵੀ ਪਤਾ ਹੈ ਅਤੇ ਇਹ ਮੁਮਕਿਨ ਹੈ ਕਿ ਉਸ ਨੇ ਆਪਣੇ ਬਿਰਤਾਂਤ ਲਈ ਸੁਰਾਗ ਜਨਮਸਾਖੀਆਂ ਵਿੱਚੋਂ ਹੀ ਲਏ ਹੋਣ, ਕਿਉਂਕਿ ਉਹ ਗੁਰੂ ਜੀ ਦੇ ਅਰੰਭਲੇ ਜੀਵਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਦੀ ਘਟਨਾਵਲੀ ਨੂੰ ਪੇਸ਼ ਕਰਦਾ ਹੈ, ਕਸਟ ਦੀ ਪਹੁੰਚ-ਵਿਧੀ ਇਤਿਹਾਸ-ਮੁੱਖ ਹੈ। ਰਾਇ ਭੋਇ ਦੀ ਤਲਵੰਡੀ ਦਾ ਜ਼ਿਕਰ ਕਰਦਿਆਂ ਉਹ ਇਹ ਦੱਸਣਾ ਨਹੀਂ ਭੁੱਲਦਾ ਕਿ ਉਸ ਸਮੇਂ ਹਿੰਦੂਆਂ ਦਾ ਇਸਲਾਮ ਵਿਚ ਧਰਮ ਪਰਿਵਰਤਨ ਆਮ ਸੀ, ਭਾਵੇਂ ਇਹ ਧੱਕੇ ਨਾਲ ਕੀਤਾ ਜਾਂਦਾ ਸੀ ਜਾਂ ਲਾਲਚ ਦੇ ਕੇ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਵਾਲੇ ਨਾਲ ਦੱਸਣਾ ਚਾਹੁੰਦਾ ਹੈ ਕਿ ਗੁਰੂ ਜੀ ਆਪਣੇ ਜਾਨਸ਼ੀਨ ਦੇ ਰੂਪ ਵਿਚ ਉਸ ਵਿਅਕਤੀ ਨੂੰ ਚੁਣਨਾ ਚਾਹੁੰਦੇ ਸਨ ਜੋ ਸਿਆਣਾ ਹੋਵੇ ਅਤੇ ਨਾਲ ਹੀ ਉਨ੍ਹਾਂ ਸਿਧਾਂਤਾਂ ਉੱਪਰ ਪਹਿਰਾ ਦੇਣ ਵਾਲਾ ਹੋਵੇ ਜਿਨ੍ਹਾਂ ਨੂੰ ਉਹ ਸਾਰੀ ਉਮਰ ਪ੍ਰਚਾਰਦੇ ਰਹੇ ਸਨ। ਸ੍ਰੀ ਗੁਰੂ ਨਾਨਕ ਸਾਹਿਬ ਦੀ ਵਡਿਆਈ ਵਿਚ ਕਸਟ ਇਕ ਹੋਰ ਗੱਲ ਬੜੇ ਧੜੱਲੇ ਨਾਲ ਆਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਨਾਲ ਭਾਵੇਂ ਕੋਈ ਸਹਿਮਤ ਹੋਵੇ ਜਾਂ ਨਾ, ਪਰ ਉਹ ਉਸ ਪਵਿੱਤਰ ਆਤਮਾਵਾਂ ਵਿੱਚੋਂ ਸਨ ਜਿਨ੍ਹਾਂ ਉੱਪਰ ਅਕਾਲ ਪੁਰਖ ਦੀ ਖਾਸ ਮਿਹਰ ਸੀ। ਨਾਨਕ ਸ਼ਾਹ, ਗੁਰੂ ਨਾਨਕ, ਬਾਬਾ ਨਾਨਕ ਅਤੇ ਨਾਨਕ ਨਿਰੰਕਾਰੀ ਆਦਿ ਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹਰਮਨ-ਪਿਆਰਤਾ ਦੇ ਸੂਚਕ ਹਨ।

ਅਰਨੈਸਟ ਟਰੰਪ ਸਿੱਖ ਧਰਮ ਅਧਿਐਨ ਖੇਤਰ ਵਿਚ ਇਸ ਲਈ ਖਾਸ ਥਾਂ ਰੱਖਦਾ ਹੈ, ਕਿਉਂਕਿ ਉਸ ਨੇ ਸਭ ਤੋਂ ਪਹਿਲਾਂ (੧੮੭੨ ਈ.) ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚੋਣਵੇਂ ਸ਼ਬਦਾਂ ਦਾ ਅੰਗਰੇਜ਼ੀ ਅਨੁਵਾਦ ਕੀਤਾ ਸੀ। ਇਹ ਕੰਮ ਉਸ ਨੂੰ ਇੰਡੀਆ ਆਫ਼ਿਸ, ਲੰਡਨ ਵਾਲਿਆਂ ਨੇ ਸੌਂਪਿਆ ਸੀ। ਪਰ ਸਿੱਖ ਜਗਤ ਨੇ ਇਸ ਅਨੁਵਾਦ ਨੂੰ ਅਸ਼ੁੱਧ, ਅਧੂਰਾ ਅਤੇ ਗ਼ੈਰ-ਮਿਆਰੀ ਆਖ ਕੇ ਪ੍ਰਵਾਨ ਨਹੀਂ ਸੀ ਕੀਤਾ। ਗੁਰੂ ਸਾਹਿਬਾਨ ਪ੍ਰਤੀ ਅਸ਼ਰਧਾ ਕਰਕੇ ਵੀ ਟਰੰਪ ਸਿੱਖ ਸਮਾਜ ਦਾ ਦਿਲ ਨਾ ਜਿੱਤ ਸਕਿਆ। ਉਂਝ ਟਰੰਪ ਨੂੰ ਜਿੰਨੀਆਂ ਸਹੂਲਤਾਂ ਇਸ ਅਨੁਵਾਦ ਲਈ ਮਿਲੀਆਂ,

ਉਹ ਉਸ ਤੋਂ ਪਹਿਲਾਂ ਕਿਸੇ ਹੋਰ ਵਿਦਵਾਨ ਨੂੰ ਮੁਯੱਸਰ ਨਹੀਂ ਸਨ। ਟਰੰਪ ਸਿੱਖ ਧਰਮ ਦੀਆਂ ਪਰੰਪਰਾਵਾਂ ਨੂੰ ਜਾਣਨ ਲਈ ੧੯੭੦-੭੨ ਵਿਚਕਾਰ ਲਾਹੌਰ ਆ ਕੇ ਵੀ ਠਹਿਰਿਆ ਸੀ। ਉਸ ਨੂੰ ਕੋਲਬਰੁੱਕ ਵਾਲੀ ਜਨਮਸਾਖੀ (ਪ੍ਰਸਿੱਧ ਨਾਂ ਪੁਰਾਤਨ ਜਨਮਸਾਖੀ) ਮੁਹੱਈਆ ਕਰਵਾਈ ਗਈ ਅਤੇ ਏਥੇ ਰਹਿੰਦਿਆਂ ਉਹ ਜਨਮਸਾਖੀ ਭਾਈ ਬਾਲਾ ਤੋਂ ਦੀ ਜਾਣੂ ਹੋ ਚੁੱਕਾ ਸੀ। ਚਰਚਾਧੀਨ ਬਿਰਤਾਂਤ ਉਸ ਦੀ ਪ੍ਰਸਿੱਧ ਪੁਸਤਕ The Adi Granth ਦੀ ਭੂਮਿਕਾ ਵਿੱਚੋਂ ਲਿਆ ਗਿਆ ਹੈ ਜੋ ਵਧੇਰੇ ਕਰਕੇ ਜਨਮਸਾਖੀਆਂ ਉੱਪਰ ਹੀ ਆਧਾਰਿਤ ਹੈ।

ਐੱਫ. ਪਿੰਨਕੌਟ (F. Pincott) ਅਗਲਾ ਲੇਖਕ ਹੈ ਜਿਸ ਦੇ ਗ੍ਰੰਥ Dictionary of Islam ਵਿਚ ਸਿਖਿਇਜ਼ਮ ਨਾਂ ਦਾ ਇਕ ਇੰਦਰਾਜ ਹੈ। ਗੁਰੂ ਜੀ ਦੀਆਂ ਸਿੱਖਿਆਵਾਂ ਬਾਰੇ ਚਰਚਾ ਕਰਦਿਆਂ ਉਸ ਨੇ ਉਨ੍ਹਾਂ ਦੇ ਇਕੀਸ਼ਵਰਵਾਦ ਦੀ ਸਿਫ਼ਤ ਕੀਤੀ ਹੈ ਅਤੇ ਇਹ ਨਿਰਣਾ ਵੀ ਦਿੱਤਾ ਹੈ ਕਿ ਇਹ ਸਿੱਖਿਆਵਾਂ ਬਹੁਤ ਵਿਹਾਰਕ ਜਾਂ ਅਮਲੀ ਕਿਸਮ ਦੀਆਂ ਹਨ। ਹਰੀ, ਰਾਮ, ਗੋਬਿੰਦ, ਬ੍ਰਹਮ, ਪਰਮੇਸ਼ਰ, ਖ਼ੁਦਾ, ਅੱਲਾਹ ਆਦਿ ਨਾਂ ਗੁਰੂ ਜੀ ਨੇ ਖੁੱਲ ਕੇ ਵਰਤੇ ਹਨ ਅਤੇ ਕਈ ਵਾਰ ਤਾਂ ਇਹ ਸਾਰੇ ਨਾਂ ਇਕ ਹੀ ਸ਼ਬਦ ਵਿਚ ਆ ਜਾਂਦੇ ਹਨ। ਉਹ ਕਈਆਂ ਥਾਵਾਂ ਉੱਪਰ ਟਰੰਪ ਨਾਲ ਸੰਵਾਦ ਦਰਸਾਉਂਦਾ ਵੀ ਨਜ਼ਰੀਂ ਪੈਂਦਾ ਹੈ।

ਸਰ ਮੁਹੰਮਦ ਇਕਬਾਲ ਉਨ੍ਹਾਂ ਗੈਰ-ਸਿੱਖ ਲੇਖਕਾਂ ਵਿੱਚੋਂ ਹੈ ਜਿਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਨੂੰ ਕਾਫੀ ਹੱਦ ਤਕ ਸਮਝਿਆ ਅਤੇ ਮੰਨਿਆ ਹੈ। ਉਸ ਦੀ ਗੁਰੂ ਜੀ ਬਾਰੇ ਲਿਖੀ ਗਈ ਕਵਿਤਾ— "ਫਿਰ ਉਠੀ ਆਖਿਰ ਸਦਾ ਤੌਹੀਦ ਕੀ. . ." ਸਭ ਤੋ ਵੱਧ ਚਰਚਿਤ ਹੈ, ਪਰ ਇਸ ਪੁਸਤਕ ਵਿਚ ਇਹ ਕਵਿਤਾ ਨਹੀਂ। ਸਰ ਮੁਹੰਮਦ ਇਕਬਾਲ ਸਪਰੂ ਗੋਤ ਦੇ ਕਸ਼ਮੀਰੀ ਪੰਡਤਾਂ ਵਿੱਚੋਂ ਸੀ ਜਿਸ ਦੇ ਵੱਡੇ-ਵਡੇਰਿਆਂ ਨੇ ਸਤਾਰ੍ਹਵੀਂ ਸਦੀ ਵਿਚ ਕਿਸੇ ਸੂਫੀ ਸੰਤ ਦੇ ਪ੍ਰਭਾਵ ਹੇਠ ਇਸਲਾਮ ਕਬੂਲ ਕਰ ਲਿਆ ਸੀ। ਵਿਚਾਰਾਧੀਨ ਬਿਰਤਾਂਤ ਉਸ ਦੇ Encyclopaedia of Islam ਦੇ ਇਕ ਇੰਦਰਾਜ Sikhs ਵਿੱਚੋਂ ਲਿਆ ਹੈ। ਇਕਬਾਲ ਕਿਉਂਕਿ ਵੀਹਵੀਂ ਸਦੀ ਦਾ ਲੇਖਕ ਹੈ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕਾਫੀ ਕੁਝ ਲਿਖਿਆ ਜਾ ਚੁੱਕਾ ਸੀ ਅਤੇ ਉਹ ਕਈ ਪੁਸਤਕਾਂ ਦੇ ਹਵਾਲੇ ਵੀ ਇਸ ਬਿਰਤਾਂਤ ਵਿਚ ਦਿੰਦਾ ਹੈ। ਇਸ ਸੰਖੇਪ ਬਿਰਤਾਂਤ ਵਿਚਲੇ ਜੀਵਨੀ ਮੂਲਕ ਵੇਰਵੇ ਵਧੇਰੇ ਕਰਕੇ ਗਿਆਤ, ਸਰੋਤਾਂ ਵਿੱਚੋਂ ਹੀ ਲਏ ਗਏ ਹਨ। ਇਕਬਾਲ, ਗੁਰੂ ਜੀ ਦੇ ਬਗਦਾਦ ਅਤੇ ਮੱਕੇ ਜਾਣ ਦੀ ਗੱਲ ਕਰਦਾ ਹੈ, ਇਕਬਾਲ ਇਹ ਮੰਨਦਾ ਹੈ ਕਿ ਸਿੱਖ ਸਾਰੇ ਗੁਰੂ ਸਾਹਿਬਾਨ ਵਿਚ ਗੁਰੂ ਨਾਨਕ ਸਾਹਿਬ ਦੀ ਜੋਤ ਹੀ ਪ੍ਰਕਾਸ਼ਮਾਨ ਮੰਨਦੇ ਹਨ, ਕਿਉਂਕਿ ਜਿਸ ਵੀ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਕੀਤੀ ਹੈ, ਸਭ ਵਿਚ 'ਨਾਨਕ' ਛਾਪ ਹੀ ਵਰਤੀ ਹੈ।

ਮੁਹੰਮਦ ਲਤੀਫ਼ ਉਨ੍ਹੀਵੀਂ ਸਦੀ ਦੇ ਅਖੀਰਲੇ ਲੇਖਕਾਂ ਵਿੱਚੋਂ ਹੈ। ਇਸ ਤੋਂ

ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਲਿਖਣ ਵਾਲੇ, ਵਿਸ਼ੇਸ਼ ਕਰਕੇ ਅੰਗਰੇਜ਼ੀ ਵਿਚ ਸਾਰੇ ਦੇ ਸਾਰੇ ਯੂਰਪੀ ਜਾਂ ਅੰਗਰੇਜ਼ ਲੇਖਕ ਸਨ, ਪਰ ਲਤੀਫ਼ ਪਹਿਲਾ ਭਾਰਤੀ ਲੇਖਕ ਹੈ ਜਿਸ ਨੇ ਪੰਜਾਬ ਦੇ ਇਤਿਹਾਸ ਬਾਰੇ ਵੱਡ-ਅਕਾਰੀ ਪੁਸਤਕ ਲਿਖੀ। ਲਤੀਫ਼ ਵਧੀਕ ਜੁਡੀਸ਼ੀਅਲ ਅਸਿਸਟੈਂਟ ਕਮਿਸ਼ਨਰ ਸੀ ਜਦ ਉਸ ਨੇ ਇਹ ਪੁਸਤਕ ਲਿਖੀ। ਇਸ ਪਾਸ ਜਿੱਥੇ ਜਨਮਸਾਖੀਆਂ ਸਨ, ਉੱਥੇ ਮੈਲਕਮ, ਹੈਨਰੀ ਲਰੈਂਸ, ਕਨਿੰਘਮ, ਕਸਟ, ਲੈਪਲ ਗ੍ਰਿਫਨ ਅਤੇ ਹੋਰ ਵਿਦੇਸ਼ੀ ਲੇਖਕਾਂ ਦੀਆਂ ਪੁਸਤਕਾਂ ਵੀ ਸਨ। ਇਸੇ ਲਈ ਲਤੀਫ਼ ਦਾ ਬਿਰਤਾਂਤ ਪਹਿਲੇ ਸਾਰੇ ਲੇਖਕਾਂ ਨਾਲੋਂ ਵਿਸਤ੍ਰਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨੀ-ਮੂਲਕ ਵੇਰਵੇ ਵਧੇਰੇ ਕਰਕੇ ਜਨਮਸਾਖੀਆਂ ਵਾਲੇ ਹੀ ਹਨ, ਪਰ ਕਈ ਨਵੀਆਂ ਗੱਲਾਂ ਵੀ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦਾ ਵੀ ਗਿਆਨ ਹੈ, ਏਸੇ ਸਮੇਂ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕੀਸ਼ਵਰਵਾਦ ਦੇ ਸਿਧਾਂਤ ਦੀ ਗੱਲ ਕਰਦਾ ਉਸ ਨੂੰ ਸਰਬ-ਵਿਆਪਕ, ਅਕਾਲ-ਮੂਰਤ, ਸੈਭੰ, ਸਰਵ-ਸ਼ਕਤੀਮਾਨ ਅਤੇ ਸਰਵ-ਉੱਚ ਮੰਨਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਸੰਗ ਵਿਚ ਜਦ ਉਹ 'ਅੰਗਦ' ਸ਼ਬਦ ਦੀ ਵਿਆਖਿਆ ਕਰਦਾ ਹੈ ਤਾਂ ਉਹ ਸਾਡੇ ਲਈ ਨਵੀਂ ਦਿੱਸਦੀ ਹੈ। ਉਹ ਅੰਗਦ ਸ਼ਬਦ ਨੂੰ ਅੰਗ+ਖੁਦ ਦਾ ਸਮਾਸ ਮੰਨਦਾ ਹੈ। 'ਮਹਾਨ ਕੋਸ਼' ਵਿਚ ਅੰਗਦ ਸ਼ਬਦ ਸੰਸਕ੍ਰਿਤ ਦਾ ਦੱਸਿਆ ਗਿਆ ਹੈ ਜਿਸ ਦੇ ਅਰਥ ਇਕ ਗਹਿਣਾ ਬਾਜੂਬੰਦ ਜਾਂ ਭੁਜਬੰਦ ਦੇ ਕੀਤੇ ਹਨ, ਪਰ ਸਾਨੂੰ ਇਹ ਸਮਾਸ ਵਧੇਰੇ ਅਰਥਪੂਰਨ ਸਰੂਪ ਲੱਗਦਾ ਹੈ, ਜਿਸਦਾ ਅਰਥ ਹੈ— ਆਪਣਾ ਅੰਗ।

ਇਨ੍ਹਾਂ ਬਾਰ੍ਹਾਂ ਗ਼ੈਰ-ਸਿੱਖ ਲੇਖਕਾਂ ਜਿਸ ਵਿਚ ਵਧੇਰੇ ਮੁਸਲਮਾਨ ਅਤੇ ਈਸਾਈ ਹਨ, ਦੀਆਂ ਧਾਰਨਾਵਾਂ ਤੇ ਕੁਝ ਸਿੱਟੇ ਸਹਿਜੇ ਹੀ ਕੱਢੇ ਜਾ ਸਕਦੇ ਹਨ। ਇਹ ਸਾਰੇ ਬਿਰਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਇਸੇ ਲੇਖਕਾਂ ਦੀ ਅਕੀਦਤ ਜਾਂ ਸ਼ਰਧਾਂਜਲੀਆਂ ਹਨ ਜੋ ਤਕਰੀਬਨ ਤਿੰਨ ਸਦੀਆਂ ਉੱਪਰ ਫ਼ੈਲੀਆਂ ਹੋਈਆਂ ਹਨ। ਗੁਰੂ ਜੀ ਦੇ ਮਨੁੱਖਤਾਵਾਦੀ ਵਿਚਾਰ ਅਤੇ ਸਮਾਜਿਕ ਬੁਰਾਈਆਂ ਤੋਂ ਰਹਿਤ ਸਮਾਜ ਦੀ ਕਲਪਨਾ ਸਾਰੇ ਲੇਖਕਾਂ ਨੂੰ ਚੰਗੇ ਲੱਗੇ ਹਨ। ਮੱਧਕਾਲ ਵਿਚ ਸਿੱਖਾਂ ਅਤੇ ਮੁਸਲਮਾਨਾਂ ਦੇ ਆਪਸੀ ਸੰਬੰਧ ਬੇਸ਼ੱਕ ਕੁੜੱਤਣ ਭਰੇ ਰਹੇ ਹਨ, ਪਰ ਇਸ ਦੇ ਬਾਵਜੂਦ ਮੁਸਲਮਾਨ ਲੇਖਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਕੀਤੀ ਹੈ ਅਤੇ ਉਨ੍ਹਾਂ ਨੂੰ ਪੀਰ, ਬਾਬਾ, ਫਕੀਰ ਅਤੇ ਸ਼ਾਹ ਆਦਿ ਲਕਬਾਂ ਨਾਲ ਸੰਬੋਧਨ ਕੀਤਾ ਹੈ। ਇਹੋ ਜਿਹਾ ਹਾਲ ਈਸਾਈ ਲੇਖਕਾਂ ਦਾ ਹੈ। ਉਹ ਬੇਸ਼ੱਕ ਹਿੰਦੁਸਤਾਨ ਦੇ ਧਰਮਾਂ ਬਾਰੇ ਕਠੋਰ ਅਤੇ ਅਪਮਾਨਜਨਕ ਵਤੀਰਾ ਰੱਖਦੇ ਹਨ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਲਾਘਾ ਕਰਨ ਤੋਂ ਉਹ ਨਹੀਂ ਰਹਿ ਸਕੇ। ਇਹ ਸਾਰੇ ਬਿਰਤਾਂਤ ਸਦੀਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਵਿਚਾਰਾਂ ਪ੍ਰਤੀ ਲੇਖਕਾਂ ਦੀ ਵੱਧ ਰਹੀ ਦਿਲਚਸਪੀ ਅਤੇ ਉਨ੍ਹਾਂ ਦੀ ਮਹਾਨਤਾ ਨੂੰ ਪ੍ਰਵਾਨ ਕਰਨ ਦੇ ਸੂਚਕ ਵੀ ਹਨ। ■

# ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਮੁੱਢਲੇ ਫ਼ਾਰਸੀ ਸ੍ਰੋਤ

*-ਡਾ. ਜਸਬੀਰ ਸਿੰਘ ਸਰਨਾ**

ਇਤਿਹਾਸ ਨਿਰੋਲ ਸੱਚਾਈ ਦਾ ਅਜਿਹਾ ਪਾਂਧੀ ਹੈ ਜੋ ਬੀਤੀਆਂ ਘਟਨਾਵਾਂ ਦੀ ਪੰਡ ਮੋਢੇ 'ਤੇ ਚੁੱਕ, ਭਰੋਸੇਯੋਗ ਗਵਾਹੀਆਂ ਦਾ ਲਿਬਾਸ ਪਹਿਨ ਕੇ ਮੰਜ਼ਿਲਾਂ ਦੀਆਂ ਪੈੜਾਂ ਸਿਰਜ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਗੁਰਮੁਖੀ ਸ੍ਰੋਤਾਂ ਤੋਂ ਬਾਅਦ ਫ਼ਾਰਸੀ ਸ੍ਰੋਤ ਹੀ ਹਨ ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿੱਖਾਂ ਬਾਰੇ ਕਿਤੇ ਵਿਸਥਾਰ ਅਤੇ ਕਿਤੇ ਸੰਖੇਪ ਵਿਚ ਜ਼ਿਕਰ ਆਇਆ ਹੈ। ਇਹ ਮੁੱਢਲੀਆਂ ਲਿਖਤਾਂ ਵਿਭਿੰਨ ਦੇਸ਼ਾਂ ਜਿਵੇਂ— ਭਾਰਤ ਤੋਂ ਇਲਾਵਾ ਪਾਕਿਸਤਾਨ, ਅਫ਼ਗਾਨਿਸਤਾਨ, ਇੰਗਲੈਂਡ, ਯੂਰਪ ਜਾਂ ਹੋਰ ਦੇਸ਼ਾਂ ਦੇ ਕੁਤਬਖਾਨਿਆਂ ਆਦਿ ਵਿਚ ਮੌਜੂਦ ਹਨ। ਫ਼ਾਰਸੀ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਸ੍ਰੋਤ ਉਰਦੂ, ਅੰਗ੍ਰੇਜ਼ੀ ਆਦਿ ਭਾਸ਼ਾਵਾਂ ਵਿਚ ਆਉਂਦੇ ਹਨ, ਪਰ ਇੱਥੇ ਕੇਵਲ ਫ਼ਾਰਸੀ ਨੂੰ ਦ੍ਰਿਸ਼ਟੀਗੋਚਰ ਕਰਨ ਦਾ ਯਤਨ ਕਰਾਂਗੇ। ਸਿੱਖਾਂ ਬਾਰੇ ਜੋ ਵੀ ਪਹਿਲੀ ਵਾਰ ਲਿਖਿਆ ਗਿਆ, ਉਹ ਮੁੱਢਲੇ ਰੂਪ ਵਿਚ ਫ਼ਾਰਸੀ ਸ੍ਰੋਤਾਂ ਵਿਚ ਸਾਂਭਿਆ ਗਿਆ ਹੈ। ਉਨ੍ਹਾਂ ਫ਼ਾਰਸੀ ਹੱਥ-ਲਿਖਤ ਬਾਰੇ ਸੰਖੇਪ ਵਿਚ ਜਾਣਕਾਰੀ ਦੇਣ ਦਾ ਯਤਨ ਕਰਾਂਗੇ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਵਿਸਥਾਰ ਜਾਂ ਸੰਖੇਪਕ ਜ਼ਿਕਰ ਆਇਆ ਹੈ।

**ਉਮਦਾ-ਉ-ਤਵਾਰੀਖ :** ਇਹ ਸੋਹਨ ਲਾਲ ਸੂਰੀ ਦੀ ਲਿਖਤ ਹੈ ਜੋ ਪੰਜ ਭਾਗਾਂ ਵਿਚ ਆਰੀਆ ਪ੍ਰੈੱਸ, ਲਾਹੌਰ ਨੇ ੧੮੮੫-੧੮੮੯ ਈ. ਵਿਚ ਪ੍ਰਕਾਸ਼ਿਤ ਕੀਤੀ ਸੀ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਵਿਸਥਾਰ ਨਾਲ ਵਰਣਨ ਆਇਆ ਹੈ।

**ਅਸ਼ਰੀ-ਉਲ-ਅਕਵਾਮ :** ਜ਼ੇਮਜ਼ ਸਕੀਨਰ ਦੀ ੧੮੨੫ ਈ. ਦੀ ਲਿਖਤ ਹੈ ਜੋ ਬ੍ਰਿਟਿਸ਼ ਮਿਊਜ਼ੀਅਮ ਲਾਇਬ੍ਰੇਰੀ ਲੰਡਨ, (ਇੰਗਲੈਂਡ) ਵਿਚ ਪਈ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਨਾਨਕ-ਪੰਥੀਆਂ, ਸੁਥਰਾ-ਸ਼ਾਹੀਆਂ ਆਦਿ ਬਾਰੇ ਵੇਰਵੇ ਅੰਕਿਤ ਹਨ। ਇਸ ਵਿਚ ਫ਼ੋਟੋਆਂ ਵੀ ਛਪੀਆਂ ਹਨ।

**ਆਤਿਸ਼-ਇ-ਬੇਦੂਦ :** ਇਹ ਅਹਿਸਾਨ-ਉਲ-ਖਾਨ ਸਾਹਿਬ ਦੀ ਹੱਥ-ਲਿਖਤ ਹੈ ਜੋ ੧੨੯੭ ਹਿਜਰੀ ਵਿਚ ਸੰਪੂਰਨ ਹੋਈ ਹੈ। ਇਸ ਦੀ ਇਕ ਕਾਪੀ ਮੁਸਲਿਮ ਯੂਨੀਵਰਸਿਟੀ ਲਾਇਬ੍ਰੇਰੀ, ਅਲੀਗੜ੍ਹ ਵਿਚ ਪਈ ਹੈ। ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਸੰਖੇਪ ਵਰਣਨ ਆਇਆ ਹੈ।

**ਇਬਰਤ ਨਾਮਾ :** ੧੮੫੪ ਈ. ਦੀ ਮੁਫ਼ਤੀ ਅਲੀ-ਉ-ਦੀਨ ਦੀ ਲਿਖਤ ਹੈ। ਇਸ

*Sant Niwas, Swaran Colony, Gole Gujral, Jammu-180002; M.09906566604

ਦੀ ਇਕ ਕਾਪੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਮੌਜੂਦ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ੧੮੪੬ ਦੇ ਅੰਗ੍ਰੇਜ਼ੀ ਸਮੇਂ ਤਕ ਹਰ ਪਹਿਲੂ ਅੰਕਿਤ ਹੈ। ਇਹ ੧੯੬੧ ਈ. ਵਿਚ ਪੰਜਾਬੀ ਅਦਬੀ ਅਕੈਡਮੀ, ਲਾਹੌਰ ਨੇ ਦੋ ਭਾਗਾਂ ਵਿਚ ਛਾਪ ਦਿੱਤਾ ਹੈ।

**ਇਬਰਤ ਮਾਕਲ ਤਵਾਰੀਖਿ-ਇ-ਮੁਹੰਮਦ ਮੁਜਜ਼ਮ ਸ਼ਾਹ ਗਾਜ਼ੀ :** ਇਹ ੧੧੩੦ ਹਿਜਰੀ ਦੀ ਬਖਤਾਵਰ ਖਾਨ ਦੀ ਲਿਖਤ ਹੈ। ਇਸ ਦੀ ਇਕ ਕਾਪੀ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ ਵਿਚ ਪਈ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦਾ ਸੰਖੇਪਕ ਬਾ-ਖੂਬੀ ਜ਼ਿਕਰ ਆਇਆ ਹੈ।

**ਇਮਾਦ-ਅਸ-ਸਾਦਾਤ :** ਇਹ ਸੱਯਦ ਗੁਲਾਮ ਅਲੀ ਖਾਨ ਦੀ ਲਿਖਤ ਹੈ ਜੋ ੧੮੬੪ ਈ ਵਿਚ ਨਵਲ ਕਿਸ਼ੋਰ ਪ੍ਰੈਸ, ਕਵਨਪੁਰ ਨੇ ਪ੍ਰਕਾਸ਼ਿਤ ਕੀਤੀ ਸੀ। ਇਸ ਦੀ ਇਕ ਕਾਪੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਮੌਜੂਦ ਹੈ। ਸ੍ਰੀ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਸਿੱਖਾਂ ਦੀ ਸੂਰਮਗਤੀ, ਸਿੱਖਾਂ ਦੇ ਚਰਿੱਤਰ ਦੀ ਉੱਚਤਾ ਆਦਿ ਦਾ ਜ਼ਿਕਰ ਹੈ।

**ਸੀਯਰ-ਉਲ-ਮੁਤਾਖ਼ਰੀਨ :** ਇਹ ਗੁਲਾਮ ਹੁਸੈਨ ਖ਼ਾਨ ਦੀ ਲਿਖਤ ਹੈ ਜੋ ੧੮੯੭ ਈ. ਵਿਚ ਨਵਲ ਕਿਸ਼ੋਰ ਪ੍ਰੈਸ, ਕਵਨਪੁਰ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਵਿਚ ਸਿੱਖਾਂ ਦਾ ਬਾਖੂਬੀ ਜ਼ਿਕਰ ਆਇਆ ਹੈ, ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਵੀ ਵਰਣਨ ਆਇਆ ਹੈ। ਸਿੱਖਾਂ ਨਾਲ ਸੰਬੰਧਿਤ ਅਧਿਆਇ ਦਾ ਪੰਜਾਬੀ ਅਨੁਵਾਦ ਗੁਰਪੁਰਵਾਸੀ ਡਾ. ਗੰਡਾ ਸਿੰਘ ਨੇ 'ਫੁਲਵਾੜੀ' ਲਾਹੌਰ ਦੇ ਮਾਰਚ-ਅਕਤੂਬਰ ੧੯੩੧ ਵਿਚ 'ਕੁਝ ਕੁ ਪੁਰਾਤਨ ਸਿੱਖ ਇਤਿਹਾਸਿਕ ਪਤ੍ਰੇ' ਸਿਰਲੇਖ ਹੇਠ ਛਾਪ ਦਿੱਤਾ ਸੀ।

**ਹਾਲ ਮੁਖੱਤਸਰ ਇਬਤਦਾ-ਇ-ਫ਼ਿਕਰਾ-ਇ-ਸਿੱਖਾਂ :** ਇਹ ਲਿਖਤੀ ਦਸਤਾਵੇਜ਼ ਮੁਸਲਿਮ ਯੂਨੀਵਰਸਿਟੀ ਲਾਇਬ੍ਰੇਰੀ, ਅਲੀਗੜ੍ਹ ਵਿਚ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਬਾ-ਖੂਬੀ ਵਰਣਨ ਆਇਆ ਹੈ।

**ਹਕੀਕਤ-ਇ-ਹਿੰਦੁਸਤਾਨ :** ਇਹ ਲਿਖਤ ੧੭੯੦ ਈ. ਦੀ ਲਛਮੀ ਨਾਰਾਇਣ ਸ਼ਫ਼ੀਕ ਦੀ ਹੈ। ਇਸ ਲਿਖਤ ਦੀਆਂ ਕਾਪੀਆਂ ਕਰਮਵਾਰ ਏਸ਼ੀਆ ਸੁਸਾਇਟੀ, ਕਲਕੱਤਾ ਅਤੇ ਖੁਦਾ ਬਖ਼ਸ਼ ਲਾਇਬ੍ਰੇਰੀ, ਬਾਂਕੀਪੁਰ, (ਪਟਨਾ) ਵਿਚ ਪਈਆਂ ਹਨ। ਇਸ ਵਿਚ ਡੇਰਾ ਬਾਬਾ ਨਾਨਕ ਦਾ ਜ਼ਿਕਰ ਆਇਆ ਹੈ।

**ਹਕੀਕਤ-ਇ-ਬਿਨਾ-ਉਰਜ਼ੂ-ਇ-ਫ਼ਿਰਕਾ-ਇ-ਸਿੱਖਾਂ :** ਇਹ ਲਿਖਤ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਮੌਜੂਦ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਸੰਖੇਪ ਵਿਚ ਜ਼ਿਕਰ ਆਇਆ ਹੈ। ਇਸ ਦਾ ਅੰਗ੍ਰੇਜ਼ੀ ਅਨੁਵਾਦ ਆਈ. ਬੈਨਰਜੀ ਨੇ ਬਾਅਦ ਵਿਚ ਕੀਤਾ ਸੀ।

**ਹਕੀਕਤ-ਉਲ-ਅਕਵਾਲਿਮ :** ਇਹ ਮੁਰਤਜ਼ਾ ਹੁਸੈਨ ਅੱਲਾ ਯਾਰ ਉਸਮਾਨੀ

ਬੇਲਗ੍ਰਾਮੀ ਦੀ ੧੨੯੬ ਹਿਜਰੀ (੧੮੭੯ ਈ.) ਦੀ ਲਿਖਤ ਹੈ। ਇਸ ਦਾ ਇਕ ਨੁਸਖਾ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਅਤੇ ਦੂਜਾ ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਿਚ ਮੌਜੂਦ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਨਾਨਕ ਸ਼ਾਹੀਆਂ, ਨਾਨਕ ਮਤਾ ਆਦਿ ਦਾ ਵਿਸਥਾਰ ਨਾਲ ਜ਼ਿਕਰ ਆਇਆ ਹੈ।

**ਕਿਤਾਬ ਰਿਆਜ਼-ਉਲ-ਮੁਜ਼ਾਹਿਬ :** ਪੰਡਿਤ ਮੱਥਰਾ ਦਾਸ ਮਾਲਵੀ ਬਨਾਰਸੀ ਦੀ ਲਿਖਤ ਹੈ ਜੋ ਬਨਾਰਸ ਹਿੰਦੂ ਯੂਨੀਵਰਸਿਟੀ, ਵਾਰਾਨਸੀ ਵਿਚ ਪਈ ਹੈ। ਇਸ ਵਿਚ ਵਿਭਿੰਨ ਮਜ਼੍ਹਬਾਂ ਦਾ ਜ਼ਿਕਰ ਹੈ ਅਤੇ ਸਿੱਖ ਧਰਮ ਦਾ ਵੀ। ਇਸ ਵਿਚ ਵੀ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਸੰਖੇਪ ਵਿਚ ਵਰਣਨ ਆਇਆ ਹੈ।

**ਖਾਲਿਸ ਨਾਮਾ (ਤਾਰੀਖ਼-ਇ-ਸਿੱਖਾਂ) :** ਇਹ ੧੮੪੬ ਈ. ਦੀ ਰਤਨ ਚੰਦ ਬਲ ਦੀ ਲਿਖਤ ਹੈ ਜੋ ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ ਅਤੇ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ ਵਿਚ ਮੌਜੂਦ ਹਨ। ਇਸ ਵਿਚ ਸ੍ਰੀ ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ੧੮੪੪ ਈ. ਤਕ ਦੇ ਹਾਲਾਤ ਦਰਜ ਹਨ।

**ਖ਼ੁਲਾਸਾ-ਤੂ-ਤਵਾਰੀਖ :** ਇਹ ਸੁਜਾਨ ਰਾਇ ਭੰਡਾਰੀ ਦੀ ਲਿਖਤ ਹੈ। ਇਸ ਵਿਚ ਵੀ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਨਾਨਕ ਮਤਾ ਆਦਿ ਦਾ ਬਾਖੂਬੀ ਜ਼ਿਕਰ ਆਇਆ ਹੈ। ਇਸ ਲਿਖਤ ਦੀ ਸੰਪਾਦਨਾ ਬਾਅਦ ਵਿਚ ਮੌਲਵੀ ਜ਼ਫ਼ਰ ਹਸਨ ਨੇ ਕੀਤੀ ਸੀ। ਇਸ ਨੂੰ ਜੀ. ਐਂਡ. ਸੰਨਜ਼ ਪ੍ਰੈੱਸ, ਦਿੱਲੀ ਨੇ ੧੯੮੧ ਵਿਚ ਛਾਪਿਆ ਸੀ। ਇਸ ਦੀਆਂ ਹੱਥ-ਲਿਖਤਾਂ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਅਤੇ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ ਵਿਚ ਪਈਆਂ ਹਨ। ਸਿੱਖਾਂ ਨਾਲ ਸੰਬੰਧਿਤ ਭਾਗ ਦਾ ਪੰਜਾਬੀ ਅਨੁਵਾਦ ਡਾ. ਗੰਡਾ ਸਿੰਘ ਨੇ 'ਫੁਲਵਾੜੀ', ਲਾਹੌਰ ਵਿਚ ੧੯੩੧ ਈ. ਵਿਚ ਛਾਪ ਦਿੱਤਾ ਸੀ। ਇਸ ਦਾ ਇਕ ਹੋਰ ਪੰਜਾਬੀ ਅਨੁਵਾਦ (ਰਣਜੀਤ ਸਿੰਘ (ਗਿੱਲ) ਤੇ ਸੰਪਾਦਨਾ ਡਾ. ਫੌਜਾ ਸਿੰਘ ਨੇ ਕਰ ਕੇ) ਸਤੰਬਰ ੧੯੭੨ ਵਿਚ ਪੰਜਾਬੀ ਯੂਨੀਵਰਸਿਟੀ ਨੇ ਛਾਪ ਦਿੱਤਾ ਸੀ।

**ਚਾਰ ਗੁਲਸ਼ਨ-ਇ-ਪੰਜਾਬ :** ੧੮੫੫ ਈ. ਦੀ ਲਿਖਤ ਦਾ ਲੇਖਕ ਗਨੈਸ਼ ਦਾਸ ਬਡੇਰਾ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦਾ ਵਰਣਨ ਆਇਆ ਹੈ। ਇਸ ਦੇ ਨੁਸਖੇ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ ਵਿਚ ਮੌਜੂਦ ਹਨ।

**ਚਾਰ ਗੁਲਸ਼ਨ ਅਖ਼ਬਾਰ-ਉਲ-ਨਵਾਦਾਰ :** ਇਹ ਰਾਇ ਚਤਰਮਨ ਦੀ ੧੧੭੩ ਹਿਜਰੀ (੧੭੫੯ ਈ.) ਦੀ ਹੱਥ-ਲਿਖਤ ਹੈ। ਇਹ ਹੈਦਰਾਬਾਦ ਸਟੇਟ ਲਾਇਬ੍ਰੇਰੀ, ਹੈਦਰਾਬਾਦ ਵਿਚ ਮੌਜੂਦ ਹੈ। ਇਸ ਦੇ ਚੌਥੇ ਅਧਿਆਇ ਵਿਚ ਸਿੱਖਾਂ ਬਾਰੇ ਤਫ਼ਸੀਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਨਾਨਕ-ਪੰਥੀਆਂ ਦਾ ਬਾ-ਖੂਬੀ ਵਰਣਨ ਆਇਆ ਹੈ।

**ਜ਼ਿੰਦਗੀ ਨਾਮਾ :** ਭਾਈ ਨੰਦ ਲਾਲ 'ਗੋਯਾ' ਦੀ ਰਚਨਾ ਹੈ। ਇਸ ਵਿਚ ਭਾਈ

ਸਾਹਿਬ ਦੀਆਂ ਹੋਰ ਰਚਨਾਵਾਂ ਵੀ ਸ਼ਾਮਲ ਹਨ। ਇਹ ਸਾਰੇ ਲਿਖਤੀ ਸਰੂਪ ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ ਵਿਚ ਮੌਜੂਦ ਹਨ। ਡਾ. ਗੰਡਾ ਸਿੰਘ ਨੇ ਇਨ੍ਹਾਂ ਸਾਰੀਆਂ ਲਿਖਤਾਂ ਨੂੰ 'ਕੁਲਿਆਤ-ਇ-ਭਾਈ ਨੰਦ ਲਾਲ ਗੋਇਆ' ਹੇਠ ਸੰਪਾਦਨ ਕੀਤਾ ਅਤੇ ੧੯੬੩ ਈ. ਵਿਚ ਛਾਪਿਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਡਾ. ਗੰਡਾ ਸਿੰਘ ਵੱਲੋਂ ਪੰਜਾਬੀ ਅਨੁਵਾਦ ਅਤੇ ਸੰਪਾਦਤ ਕਰ ਕੇ 'ਭਾਈ ਨੰਦ ਲਾਲ ਗ੍ਰੰਥਾਵਲੀ' ੨੦੦੯ ਈ. ਵਿਚ ਛਾਪ ਦਿੱਤੀ। ਭਾਈ ਸਾਹਿਬ ਨੇ ਗੁਰੂ ਨਾਨਕ ਸਾਹਿਬ ਦਾ ਬਾ-ਖੂਬੀ ਜ਼ਿਕਰ ਆਪਣੀਆਂ ਪੁਸਤਕਾਂ— ਗੰਜਨਾਮਾ, ਜੋਤ ਬਿਗਾਸ ਆਦਿ ਵਿਚ ਕੀਤਾ ਹੈ।

**ਜਮ-ਏ-ਅਲਪ ਸਿਫ਼ਤ, ਜਾਮਏ-ਤੁ-ਤਵਾਰੀਖ :** ਇਹ ੧੨੦੮ ਹਿਜਰੀ ਦੀ ਲਿਖਤ ਮੁਹੰਮਦ ਤਬਰੇਜ਼ੀ ਇਨਫ਼ਾਨੀ ਅਬੂ ਤਾਲਬ ਦੀ ਹੈ। ਇਹ ਇਲਾਹਾਬਾਦ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ। ਇਸ ਦੇ ਅਧਿਆਇ ਚਾਰ ਵਿਚ ਗੁਰੂ ਨਾਨਕ ਸਾਹਿਬ ਅਤੇ ਹੋਰ ਗੁਰੂ ਸਾਹਿਬਾਨ, ਸਿੰਘਾਂ ਆਦਿ ਦੀ ਤਫਸੀਲ ਦਰਜ ਹੈ।

**ਜਨਮਸਾਖੀ, ਸਵਾਨ-ਇ-ਉਮਰੀ ਗੁਰੂ ਨਾਨਕ ਸਾਹਿਬ :** ਇਹ ਹੱਥ-ਲਿਖਤ ਖ਼ਵਾਜ਼ਾ ਅਬਦੁਲ ਹਕੀਮ ਖ਼ਾਨ ਦੀ ਹੈ ਜੋ ਬ੍ਰਿਟਿਸ਼ ਮਿਊਜ਼ਿਅਮ ਲਾਇਬ੍ਰੇਰੀ ਲੰਡਨ, ਇੰਗਲੈਂਡ ਵਿਚ ੨੪੪੧੪ ਨੰਬਰ ਹੇਠ ਸੁਰੱਖਿਅਤ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ 'ਤੇ ਪੂਰੇ ਵਿਸਥਾਰ ਨਾਲ ਜ਼ਿਕਰ ਆਇਆ ਹੈ। ਫ਼ਾਰਸੀ ਤੋਂ ਪੰਜਾਬੀ ਅਨੁਵਾਦ ਆਗਿਆ ਰਾਮ ਨਾਨਕਪੰਥੀ ਦਰਵੇਸ਼ ਨੇ ਕੀਤਾ ਹੈ।

**ਜਾਮਿ-ਉਤ-ਤਵਾਰੀਖ :** ਕਾਜ਼ੀ ਫ਼ਕੀਰ ਮੁਹੰਮਦ ਦੀ ੧੯੩੬ ਈ. ਵਿਚ ਪ੍ਰਕਾਸ਼ਿਤ ਹੋਈ ਰਚਨਾ ਹੈ ਜੋ ਕਲਕੱਤੇ ਵਿਚ ਛਪੀ ਸੀ। ਦੁਬਾਰਾ ੧੯੭੪ ਵਿਚ ਨਵਲ ਕਿਸ਼ੋਰ ਪ੍ਰੈੱਸ ਨੇ ਪ੍ਰਕਾਸ਼ਿਤ ਕੀਤੀ।

**ਜ਼ਿਕਰ-ਏ-ਗੁਰਾਂ-ਵਾ-ਇਬੱਤਦਾ-ਏ-ਸਿੱਖਾਂ-ਵਾ-ਮਜ਼ਹਬ-ਏ-ਦੇਸ਼ਾਂ :** ਇਹ ਅਹਿਮਦ ਸ਼ਾਹ ਬਟਾਲੀਆ ਦੀ ਲਿਖਤ ਹੈ। ਇਸ ਲਿਖਤ ਦਾ ਇਕ ਖੰਡ ਸੋਹਨ ਲਾਲ ਸੂਰੀ ਦੀ 'ਉਮਦਾ-ਉਤ-ਤਵਾਰੀਖ' ਦੇ ਪਹਿਲੇ ਭਾਗ ਦੀ ਅੰਤਿਕਾ ਵਿਚ ਦਰਜ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦਾ ਤਫ਼ਸੀਲ ਨਾਲ ਜ਼ਿਕਰ ਆਇਆ ਹੈ।

**ਤਵਾਰੀਖ਼-ਇ-ਸਿੱਖਾਂ :** ਇਹ ਖੁਸ਼ਵਕਤ ਰਾਇ ਦੀ ੧੯੬੯ ਬਿਕ੍ਰਮੀ ਦੀ ਲਿਖਤ ਹੈ। ਇਸ ਦੀਆਂ ਕਾਪੀਆਂ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ ਵਿਚ ਮੌਜੂਦ ਹਨ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਵਿਸਥਾਰ ਨਾਲ ਵਰਣਨ ਆਇਆ ਹੈ।

**ਤਗੀਨ-ਉਲ-ਗਾਫ਼ਾਲਿਨ :** ੧੯੫੦ ਈ. ਦੀ ਲਿਖਤ ਦਾ ਕਰਤਾ ਸਦਾ ਸੁੱਖ ਨਿਆਜ਼ ਦਿਹੱਲਵੀ ਹੈ। ਇਹ ਲਿਖਤ ਬ੍ਰਿਟਿਸ਼ ਮਿਊਜ਼ਿਅਮ ਲਾਇਬ੍ਰੇਰੀ ਲੰਡਨ, (ਇੰਗਲੈਂਡ) ਵਿਚ ਪਈ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਨਾਨਕ-

ਸ਼ਾਹੀਆਂ ਦਾ ਵਰਣਨ ਹੈ।

**ਤਾਰੀਖ਼-ਇ-ਸਿੰਘਾਂ :** ਪੰਡਿਤ ਰਾਜਾ ਰਾਮ ਕੌਲ ਤੋਤਾ ਕਸ਼ਮੀਰੀ ਦੀ ੧੮੫੩ ਈ. ਦੀ ਹੱਥ-ਲਿਖਤ ਹੈ। ਇਹ ਲਿਖਤ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਦੇ ਸੰਗ੍ਰਹਿ ਵਿਚ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦਾ ਬਾ-ਖੂਬੀ ਜ਼ਿਕਰ ਆਇਆ ਹੈ।

**ਤਾਰੀਖ਼-ਇ-ਹਸਨ :** ਇਹ ਕਸ਼ਮੀਰ ਦੇ ਲੇਖਕ ਹਸਨ ਦੀ ਹੱਥ-ਲਿਖਤ ਹੈ ਜੋ ੧੩੦੨ ਹਿਜਰੀ (੧੮੮੪-੮੫ ਈ.) ਦੀ ਹੈ। ਇਹ ਚਾਰ ਜਿਲਦਾਂ ਵਿਚ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸਿੱਖਾਂ ਬਾਰੇ ਵਿਸਥਾਰ ਨਾਲ ਜ਼ਿਕਰ ਆਇਆ ਹੈ। ਡਾ. ਸਸਉਦੀਨ ਅਹਿਮਲ ਨੇ 'ਕਸ਼ਮੀਰੀ' ਵਿਚ ਅਨੁਵਾਦ ਕਰ ਕੇ ੧੯੯੯ ਵਿਚ ਜੰਮੂ-ਕਸ਼ਮੀਰ ਅਕੈਡਮੀ, ਸ੍ਰੀਨਗਰ ਵੱਲੋਂ ਛਾਪ ਦਿੱਤਾ ਹੈ।

**ਤਾਰੀਖ਼-ਇ-ਪੰਜਾਬ ਤੋਹਫ਼ਾਤ-ਉਲ-ਅਹਿਬਾਬ :** ਅਬਦੁਲ ਕਰੀਮ ਦੀ ੧੮੬੨ ਈ. ਦੀ ਰਚਨਾ ਹੈ। ਇਸ ਦੀ ਇਕ ਕਾਪੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਮੌਜੂਦ ਹੈ। ਇਸ ਵਿਚ ਵੀ ਗੁਰੂ ਨਾਨਕ ਸਾਹਿਬ ਅਤੇ ਸਿੱਖ ਧਰਮ ਬਾਰੇ ਵਿਸਥਾਰ ਨਾਲ ਜਾਣਕਾਰੀ ਮੁਹੱਈਆ ਕੀਤੀ ਗਈ ਹੈ।

**ਤਵਾਰੀਖ਼-ਇ-ਪੰਜਾਬ :** ਗੁਲਾਮ-ਮਉ-ਦੀਨ ਲੁਧਿਆਣਵੀ ਦੀ ੧੮੪੮ ਈ. ਦੀ ਰਚਨਾ ਹੈ। ਇਸ ਨੂੰ ਅਲੱਵੀ ਕਾਦਰੀ ਉਪਨਾਮ ਨਾਲ ਯਾਦ ਕੀਤਾ ਜਾਂਦਾ ਸੀ। ਇਸ ਦੇ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ, ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ ਪਟਿਆਲਾ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਬ੍ਰਿਟਿਸ਼ ਮਿਊਜ਼ਿਅਮ ਲਾਇਬ੍ਰੇਰੀ ਲੰਡਨ, ਇੰਗਲੈਂਡ ਵਿਚ ਸੁਰੱਖਿਅਤ ਨੁਸਖੇ ਮੌਜੂਦ ਹਨ। ਇਸ ਵਿਚ ਗੁਰੂ ਨਾਨਕ ਸਾਹਿਬ ਬਾਰੇ ਤਫ਼ਸੀਲੀ ਜਾਣਕਾਰੀ ਦਰਜ ਹੈ।

**ਤਰਜ਼ਮਾ ਮੁਲਾਕਾਤ-ਇ-ਨਾਨਕ :** ਇਹ ਖ਼ਵਾਜ਼ਾ ਅਬਦੁਲ ਹਕੀਮ ਖ਼ਾਨ ਦੀ ਲਿਖਤ ਹੈ ਜੋ ਅੱਜਕਲ੍ਹ ਬ੍ਰਿਟਿਸ਼ ਮਿਊਜ਼ਿਅਮ ਲਾਇਬ੍ਰੇਰੀ ਲੰਡਨ, ਇੰਗਲੈਂਡ ਵਿਚ ਮੌਜੂਦ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਮੁਲਾਕਾਤਾਂ ਦਾ ਹਾਲ, ਜੋ ਬਹੁਤ ਸਾਰੇ ਰੂਹਾਨੀ ਲੋਕਾਂ ਨਾਲ ਕੀਤੀਆਂ ਸਨ, ਜਿਵੇਂ ਕਿ ਮੱਕੇ ਦੇ ਰੁਕਨਦੀਨ, ਸ਼ੇਖ ਸ਼ਰਫ਼, ਸਰਹਿੰਦ ਆਦਿ ਦਾ ਬਾਖੂਬੀ ਜ਼ਿਕਰ ਆਇਆ ਹੈ।

**ਦਬਿਸਤਾਨ-ਇ-ਮਜ਼ਾਹਿਬ :** ਮੋਬਿੱਦ ਜ਼ੁਲਫ਼ਕਾਰ ਅਰਦਸਤਾਨੀ ਸਾਸਨੀ (ਕਈਆਂ ਨੇ ਭੁਲੇਖੇ ਨਾਲ ਮੋਹਸਨਫ਼ਾਨੀ ਲਿਖਿਆ ਹੈ) ਦੀ ੧੬੪੪ ਈ. (੧੦੫੫ ਹਿਜਰੀ) ਦੀ ਲਿਖਤ ਹੈ। ਨਵਲ ਕਿਸ਼ੋਰ ਪ੍ਰੈਸ, ਕਵਨਪੁਰ ਨੇ ੧੯੧੧ ਈ. ਵਿਚ ਛਾਪੀ ਸੀ। ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਤਫ਼ਸੀਲੀ ਜਾਣਕਾਰੀ 'ਨਾਨਕਪੰਥੀ' ਸਿਰਲੇਖ ਹੇਠ ਦਰਜ ਹੈ। ਸਤਾਰ੍ਹਵੀਂ ਸਦੀ ਦੇ ਅੱਧ ਵਿਚ ਸਿੱਖਾਂ, ਗੁਰੂ ਸਾਹਿਬਾਨ ਅਤੇ ਸ਼ਰਧਾਲੂਆਂ ਬਾਰੇ ਜ਼ਿਕਰ ਆਇਆ ਹੈ। ਇਸ ਦੇ ਕਈ ਅਨੁਵਾਦ ਵੀ ਹੋਏ ਹਨ।

*ਬਾਕੀ ਸਫ਼ਾ 124 'ਤੇ*

# ਸ੍ਰੀ ਗੁਰੂ ਨਾਨਕ ਚਮਤਕਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ

*-ਬੀਬੀ ਬੇਅੰਤ ਕੌਰ**

ਸਿੱਖ ਸਾਹਿਤ ਦੀਆਂ ਪ੍ਰਮੁੱਖ ਪਰੰਪਰਾਵਾਂ— ਜਨਮਸਾਖੀ, ਬਿਲਾਸ, ਪ੍ਰਕਾਸ਼, ਨਾਮਾ ਆਦਿ ਵਿਚ ਚਮਤਕਾਰ ਵੀ ਇਕ ਪਰੰਪਰਾ ਦਾ ਧਾਰਨੀ ਸਾਹਿਤ ਹੈ, ਜੋ ਭਾਈ ਵੀਰ ਸਿੰਘ ਜੀ ਦੀਆਂ ਲਿਖਤਾਂ ਉੱਤੇ ਨਿਰਮਤ ਹੋਇਆ ਹੈ। ਪ੍ਰਿੰਸੀਪਲ ਸਤਬੀਰ ਸਿੰਘ ਦੇ ਸ਼ਬਦਾਂ ਵਿਚ, "ਇਸ ਵਿਚ ਕੋਈ ਸ਼ੱਕ ਨਹੀਂ ਕਿ ਪਹਿਲਾਂ ਇਤਿਹਾਸ 'ਆਖੀ' ਦੇ ਰੂਪ ਵਿਚ ਸੀ। ਫਿਰ ਉਹ ਹੀ 'ਸਾਖੀ' ਬਣਿਆ। ਗੁਣਵਾਨ ਲੇਖਕਾਂ ਨੇ ਰੌਚਿਕਤਾ ਭਰ ਕੇ 'ਬਿਲਾਸ' ਦਾ ਰੂਪ ਦਿੱਤਾ ਤੇ ਫਿਰ 'ਪ੍ਰਕਾਸ਼' ਦੇ ਰੂਪ ਵਿਚ ਸਾਡੇ ਹੱਥ ਆਇਆ।"[੧] ਅਤੇ ਡਾ. ਰਤਨ ਸਿੰਘ ਜੱਗੀ ਅਨੁਸਾਰ, "ਸਿੱਖ ਗੁਰੂਆਂ ਦੇ ਜੋ ਚਰਿਤ੍ਰ ਜਨਮਸਾਖੀਕਾਰਾਂ ਨੇ ਉਲੀਕੇ, ਉਨ੍ਹਾਂ ਦੀ ਤੋਰੀ ਲੀਹ ਨੂੰ ਅਧਿਕ ਪ੍ਰਭਾਵਸ਼ਾਲੀ ਢੰਗ ਵਿਚ ਪ੍ਰਸਤੁਤ ਕਰਨ ਦਾ ਕੰਮ ਭਾਈ ਵੀਰ ਸਿੰਘ ਦੇ ਹੱਥੀਂ ਸੰਪੰਨ ਹੋਇਆ।"[੨]

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਸਿੱਖੀ ਪ੍ਰੇਮ ਦੀ ਗੁੜ੍ਹਤੀ ਪਰਵਾਰ ਵਿੱਚੋਂ ਹੀ ਮਿਲ ਗਈ ਸੀ ਅਤੇ ਨਾਮ-ਲਿਵ ਦੀ ਬਖ਼ਸ਼ਿਸ਼ ਆਪ ਨੂੰ ਅਕਾਲ ਪੁਰਖ ਵੱਲੋਂ ਧੁਰ ਤੋਂ ਹੀ ਕੀਤੀ ਗਈ ਸੀ। ਆਪ ਦਾ ਵਿਅਕਤਿਤਵ ਬਹੁਗੁਣੀ, ਆਦਰਸ਼ਕ ਤੇ ਪ੍ਰੇਰਕ ਸੀ। ਆਪ ਦੀਆਂ ਰਚਨਾਵਾਂ ਪੜ੍ਹ ਕੇ ਜੋ ਆਦਰਸ਼ਕ ਜੀਵਨ ਦੀ ਮਿਸਾਲ ਅੱਖਾਂ ਅੱਗੇ ਆਉਂਦੀ ਹੈ, ਉਹੋ ਜਿਹਾ ਹੀ ਆਪ ਦਾ ਅਸਲ ਜੀਵਨ ਸੀ। ਆਪ ਜੋ ਕਹਿੰਦੇ ਉਨ੍ਹਾਂ ਅਸੂਲਾਂ 'ਤੇ ਖ਼ੁਦ ਵੀ ਚੱਲਦੇ ਸਨ ਅਤੇ ਜਿਸ ਕਰਕੇ ਆਪ ਦੇ ਉੱਚ ਜੀਵਨ ਦੀ ਛੋਤ ਆਪ ਦੇ ਸੰਪਰਕ ਵਿਚ ਆਏ ਹਰ ਵਿਅਕਤੀ ਨੂੰ ਤੇ ਆਪਣੇ ਲਿਖੇ ਸਾਹਿਤ ਦੇ ਪਾਠਕ ਨੂੰ ਲਾਉਂਦੇ ਸਨ। ਡਾ. ਬਲਬੀਰ ਸਿੰਘ ਨੇ ਆਪ ਦੀ ਰਚਨਾ ਸਾਧਨਾ ਦੇ ਮੂਲ ਉਦੇਸ਼ ਵੱਲ ਸੰਕੇਤ ਕਰਦਿਆਂ ਦੱਸਿਆ ਹੈ ਕਿ "ਉਹ ਨਾ ਤਾਂ ਨਿਰੀ ਇਤਿਹਾਸਿਕ ਰੁਚੀ ਤੋਂ ਪ੍ਰੇਰਨਾ ਲੈ ਕੇ ਕਿਸੇ ਤਵਾਰੀਖ਼ੀ ਘਾਟੇ ਨੂੰ ਪੂਰਾ ਕਰਨਾ ਚਾਹੁੰਦੇ ਸਨ, ਨਾ ਪੰਜਾਬੀ ਦੀ ਕੇਵਲ ਉੱਨਤੀ ਕਰਨਾ ਚਾਹੁੰਦੇ ਸਨ ਅਤੇ ਨਾ ਹੀ ਕੇਵਲ ਆਪਣੇ ਇਸ਼ਟ ਦੀ ਵਡਿਆਈ ਕਰਨਾ ਲੋਚਦੇ ਸਨ। ਅਸਲ ਵਿਚ ਉਨ੍ਹਾਂ ਦੀ ਲਿਖਤ ਵਿਚ ਇਕ ਨਿਰਾਲਾਪਨ ਸੀ, ਜਿਸ ਦੀ ਜੜ੍ਹ ਉਪਰੋਕਤ ਤਿੰਨਾ ਕਾਰਨਾਂ ਵਿਚ ਨਹੀਂ ਹੈ। ਉਨ੍ਹਾਂ ਦੀ ਲੇਖਨੀ ਦਾ ਮੂਲ ਕਿਸੇ ਅਜਿਹੀ ਨਿਰਮਲਤਾ ਵਿਚ ਹੈ, ਜੋ ਅਨੁਭਵ ਦੇ ਪ੍ਰਕਾਸ਼ ਨੂੰ ਗ੍ਰਹਿਣ ਕਰਨ ਵਿਚ ਪ੍ਰਯਤਨਸ਼ੀਲ ਸੀ। ਉਨ੍ਹਾਂ ਦੀ ਕਲਮ ਆਦਰਸ਼ ਦਾ

**ਰੀਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨, ਈਮੇਲ: beantmalhi50@gmail.com ਮੋ: +੯੧੯੮੧੪੬੯੪੭੯੭*

ਅਕਸ ਲੈਂਦੀ ਹੈ, ਜਿਸ ਦੇ ਪ੍ਰਭਾਵ ਨੂੰ ਉਹ ਸ਼ਬਦਾਂ ਦੀ ਤਾਸੀਰ ਵਿਚ ਜਗਮਗਾ ਦਿੰਦੀ ਹੈ।"[੩] ਆਪ ਦੀ ਰਚਨਾ ਦੀ ਨਿਰਮਲਤਾ ਦੇ ਘੇਰੇ ਵਿਚ ਉਹ ਸਾਰੇ ਵਿਸ਼ੇ ਆ ਜਾਂਦੇ ਹਨ, ਜਿਨ੍ਹਾਂ ਨੂੰ ਅਸੀਂ ਵੱਖ-ਵੱਖ ਵੇਖਦੇ ਹਾਂ, ਜਿਵੇਂ— ਇਤਿਹਾਸ, ਸਾਹਿਤ, ਧਰਮ ਆਦਿ, ਪਰ ਆਪ ਨੇ ਆਪਣੀ ਰਚਨਾ ਵਿਚ ਇਨ੍ਹਾਂ ਸਾਰੇ ਵਿਸ਼ਿਆਂ ਦਾ ਮੂਲ ਵੱਖ-ਵੱਖ ਨਹੀਂ, ਬਲਕਿ ਇਕ ਹੀ ਦਰਸਾਇਆ ਹੈ।

"ਗੁਰਬਾਣੀ ਦੀ ਕਵਿਤਾ ਰਾਹੀਂ ਵਿਆਖਿਆ ਦਾ ਜੋ ਬੀੜਾ ਭਾਈ ਗੁਰਦਾਸ ਜੀ ਨੇ ੧੭ਵੀਂ ਸਦੀ ਵਿਚ ਚੁੱਕਿਆ ਸੀ, ਉਸ ਆਸ਼ੇ ਨੂੰ ਵਾਰਤਕ ਦੇ ਮਾਧਿਅਮ ਦੁਆਰਾ ਭਾਈ ਵੀਰ ਸਿੰਘ ਜੀ ਨੇ ਬੜੇ ਵਿਸਥਾਰ ਨਾਲ ੨੦ਵੀਂ ਸਦੀ ਵਿਚ ਸਿਰੇ ਚੜ੍ਹਾਇਆ।"[੪] ਜੋ ਦਸ ਗੁਰੂ ਸਾਹਿਬਾਨ ਜੀ ਨੇ ਜਗਤ ਨੂੰ ਗੁਰਸਿੱਖੀ ਦੀ ਜੀਵਨ-ਜਾਚ ਦਿੱਤੀ ਸੀ, ਉਹ ਸਮੇਂ ਦੇ ਫੇਰ ਨਾਲ ੧੯ਵੀਂ ਸਦੀ ਦੇ ਅੱਧ ਤਕ ਰਾਜਸੀ ਮੁਸ਼ਕਿਲਾਂ, ਐਸ਼ਵਰਜ ਤੇ ਲਾਲਚ ਦੇ ਪ੍ਰਵੇਸ਼ ਕਾਰਨ ਗਿਰਾਵਟ ਵੱਲ ਜਾ ਰਹੀ ਸੀ। ਇਸ ਗਿਰਾਵਟ ਨੇ ਹੀ ਭਾਈ ਵੀਰ ਸਿੰਘ ਜੀ ਨੂੰ ਗੁਰੂ ਸਾਹਿਬਾਨ ਜੀ ਦੇ ਜੀਵਨ ਚਰਿੱਤ੍ਰ ਲਿਖਣ ਦੀ ਪ੍ਰੇਰਨਾ ਦਿੱਤੀ। ਆਪ ਨੇ 'ਕਲਗੀਧਰ ਚਮਤਕਾਰ' ਦੀ ਭੂਮਿਕਾ ਵਿਚ ਇਸ ਆਸ਼ੇ ਨੂੰ ਸਪੱਸ਼ਟ ਕਰਦਿਆਂ ਲਿਖਿਆ ਹੈ ਕਿ, "ਉੱਚੇ ਜੀਵਨ ਲਈ ਉੱਚੇ ਜੀਵਨ ਹੀ ਅੱਖਾਂ ਅੱਗੇ ਆਉਣ ਤਾਂ ਲਾਭ ਹੁੰਦਾ ਹੈ, ਪਰ ਜੇ ਇਹ ਕੁਝ ਘਟੇ ਤਾਂ ਫੇਰ ਉੱਚੇ ਜੀਵਨ ਜਿਸ ਤਰ੍ਹਾਂ ਦੇ ਜੀਵੇ ਗਏ, ਉਸ ਤਰ੍ਹਾਂ ਦੀਆਂ ਹੂ-ਬ-ਹੂ ਜਿਉਂਦੀਆਂ ਤਸਵੀਰਾਂ ਅੱਖਾਂ ਅੱਗੇ ਆ ਜਾਣ, ਤਾਂ ਵੀ ਲਾਭ ਹੁੰਦਾ ਹੈ।"[੫] ਇਸ ਲਈ ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਚਮਤਕਾਰਾਂ ਵਿਚ ਗੁਰੂ ਚਰਿੱਤ੍ਰ ਦੀਆਂ ਹੂ-ਬ-ਹੂ ਤਸਵੀਰਾਂ ਸਾਡੇ ਸਾਹਮਣੇ ਲਿਆਉਣ ਦਾ ਯਤਨ ਕੀਤਾ ਹੈ, ਜਿਸ ਵਿਚ ਉਹ ਕਾਫ਼ੀ ਹੱਦ ਤਕ ਸਫਲ ਵੀ ਹੋਏ।

**ਸ੍ਰੀ ਗੁਰੂ ਨਾਨਕ ਚਮਤਕਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਤੇ ਸ਼ਖ਼ਸੀਅਤ:**

ਸਿੱਖ ਪੰਥ ਇਕ ਅਕਾਲ ਪੁਰਖ ਦਾ ਧਿਆਨ ਕਰਨ, ਸਾਰੀ ਮਨੁੱਖਤਾ ਨੂੰ ਉਸ ਇਕ ਓਅੰਕਾਰ ਦੀ ਸੰਤਾਨ ਮੰਨਣ ਅਤੇ ਮਨੁੱਖਾ ਜਨਮ ਰਾਹੀਂ ਬ੍ਰਹਿਮੰਡੀ ਰਚਨਾ ਵਿਚ ਵਿਦਮਾਨ ਪਰ ਅਦ੍ਰਿਸ਼, ਇਕ ਅਕਾਲ ਪੁਰਖ ਦੇ ਸੰਜੋਗ ਦੀ ਪ੍ਰਾਪਤੀ ਦੇ ਵਿਚਾਰ ਅਤੇ ਅਮਲ ਦਾ ਧਾਰਨੀ ਹੈ। ਇਸ ਸੁਭਾਗੇ ਅਮਲ ਵਾਲੇ ਪੰਥ ਦੀ ਸੰਗਤ ਰੂਪ ਵਿਚ ਸ਼ੁਰੂਆਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚਾਰ ਉਦਾਸੀਆਂ ਰਾਹੀਂ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਵਿਚਾਰਾਂ ਦੀਆਂ ਹੱਦ-ਬੰਨੀਆਂ ਵਿਚ ਸਮੇਟਣਾ ਜਾਂ ਅੱਖਰਾਂ ਵਿਚ ਬਿਆਨ ਕਰਨਾ ਸਾਡੀ ਸਮਰੱਥਾ ਤੋਂ ਪਾਰ ਦੀਆਂ ਗੱਲਾਂ ਹਨ। ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ, "ਜੀਵਨ ਚਰਿੱਤਰ ਕਾਰਨਾਮਿਆਂ ਦਾ ਮਿਣਨਾ ਨਹੀਂ ਤੇ ਉਸ ਮਿਣਨ ਵਿੱਚੋਂ ਗੁਣ ਕੱਢ-ਕੱਢ ਦੱਸਣ ਦਾ ਨਾਮ ਨਹੀਂ, ਇਹ ਸਾਧਾਰਨ ਲੋਕਾਂ ਦਾ ਜੀਵਨ ਚਰਿੱਤਰ ਹੋ ਸਕਦਾ ਹੈ। ਜਦ ਅਸੀਂ 'ਗ਼ੈਰ ਮਾਮੂਲੀ', 'ਅਦਭੁਤ', 'ਰੱਬੀ ਜ਼ਹੂਰ' ਵਾਲੇ ਜੀਵਨ ਦਾ ਜ਼ਿਕਰ ਮਾਮੂਲੀ 'ਅਸਚਰਜ ਰਹਿਤ',

ਧਿਆਨ ਵਾਲੇ ਦ੍ਰਿਸ਼ਟੀਕੋਣ ਨਾਲ ਕਰਦੇ ਹਾਂ ਤਦ ਅਸੀਂ ਆਪਣੇ ਜ਼ਿਕਰ ਨੂੰ ਜਿੰਨਾ ਸੱਚਾ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਉਨਾਂ ਕੂੜਾ ਤੇ ਝੂਠਾ ਵੀ ਕਰ ਦਿੰਦੇ ਹਾਂ।"[੬]

ਗੁਰੂ ਸਦਾ ਬੇਅੰਤ ਹੈ ਅਤੇ ਸਿੱਖ ਦਾ ਕਰਮ ਹੈ, ਗੁਰੂ ਦੀ ਬਖ਼ਸ਼ਿਸ਼ ਪ੍ਰਾਪਤ ਕਰਨੀ। ਗੁਰੂ ਦੀ ਹਸਤੀ ਨੂੰ ਮਾਪਣਾ ਜਾਂ ਸਮਝਣਾ ਜਿੱਥੇ ਸਾਡੇ ਲਈ ਗੁਰੂ ਸਾਹਿਬ ਦੀ ਬੇਅਦਬੀ ਕਰਨ ਦੇ ਤੁਲ ਹੈ, ਉੱਥੇ ਇਹ ਸਾਡੀ ਸਮਰੱਥਾ ਤੋਂ ਲੱਖਾਂ ਗੁਣਾਂ ਵੱਡੀ ਗੱਲ ਹੈ। ਗੁਰੂ ਨਾਨਕ ਸਾਹਿਬ ਜੀ ਦੇ ਸਰੂਪ ਦਾ ਉਹ ਪੱਖ ਜੋ ਅਕਾਲ ਪੁਰਖ ਨਾਲ ਇਕਮਿਕਤਾ ਵਾਲਾ ਹੈ, ਜੋ ਖੰਡਾਂ-ਬ੍ਰਹਿਮੰਡਾਂ ਵਿਚ ਵਿਆਪਿਆ ਹੋਇਆ ਹੈ ਅਤੇ ਜੋ ਕਾਲ ਦੀ ਸੀਮਾ ਤੋਂ ਵੀ ਪਰ੍ਹੇ ਹੈ, ਉਸ ਵਾਸਤੇ ਵਿਚਾਰ ਇਕ ਬੜਾ ਛੋਟਾ ਤੇ ਨਿਮਾਣਾ ਜਿਹਾ ਸਾਧਨ ਹੈ। ਪਰ ਜੇਕਰ ਅਸੀਂ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਰੂਪ ਬਾਗ ਵਿੱਚੋਂ ਕਿਸੇ ਇਕ ਪੱਤੇ ਜਾਂ ਫੁੱਲ ਦੀ ਖ਼ੁਸ਼ਬੋ ਲੈਣ ਦੀ ਆਸ ਨਾਲ ਆਪ ਦੀ ਸ਼ਖ਼ਸੀਅਤ ਦਾ ਅਧਿਐਨ ਕਰਨ ਦੀ ਕੋਸ਼ਿਸ਼ ਕਰੀਏ ਤਾਂ ਇਹ ਨਿਸ਼ਚੇ ਹੀ ਸੁਭਾਗਾ ਕਾਰਜ ਹੋ ਸਕਦਾ ਹੈ।

**ਸਰਬਕਾਲੀ ਗੁਰੂ ਨਾਨਕ ਜੀ:**

ਗੁਰੂ ਨਾਨਕ ਸਾਹਿਬ ਜੀ ਪਰਮੇਸ਼ਰ ਦਾ ਹੀ ਰੂਪ ਸਨ, ਜੋ ਆਪ ਦੇ ਚਿਹਰੇ ਤੋਂ ਝਲਕਦਾ ਰੱਬੀ ਨੂਰ ਚੁੰਬਕ ਦੀ ਤਰ੍ਹਾਂ ਲੋਕਾਂ ਦੇ ਮਨਾਂ ਵਿਚ ਖਿੱਚ ਪਾਉਂਦਾ ਸੀ। ਆਪ ਦੇ ਪ੍ਰਕਾਸ਼ ਨਾਲ ਸਾਰੀ ਸ੍ਰਿਸ਼ਟੀ ਵਿਚ ਕਿਸੇ ਐਸੇ ਨੂਰ ਦਾ ਪ੍ਰਕਾਸ਼ , ਜਿਸ ਨਾਲ "ਨੂਰ ਦਾ ਤਬਕ ਉੱਚਾ ਹੋ ਆਇਆ, ਹੁਣ, ਨਜ਼ਰ ਨਹੀਂ ਟਿਕਦੀ, ਪਰ 'ਹਨੇਰੇ ਵਿਚ ਆਛਾਦਨ ਰਹਿਣ ਵਾਲੀ' ਧਰਤੀ ਦੇ ਗਗਨ ਮੰਡਲਾਂ ਵਿਚ ਨੂਰ ਭਰ ਗਿਆ। ਅਜਿਹੇ ਪ੍ਰਕਾਸ਼ ਦੀ ਛਹਿਬਰ ਲੱਗ ਗਈ, ਜਿਸ ਅੱਗੇ ਧਰਤੀ ਦੇ ਸਾਰੇ ਘਰਾਂ ਤੇ ਰੁੱਖਾਂ ਦਾ ਪਰਛਾਵਾਂ ਲੰਮਾ ਪੈ ਗਿਆ ਅਤੇ ਹਨੇਰਾ ਧਰਤੀ ਤੋਂ ਤਾਂ ਨੱਸ ਹੀ ਗਿਆ, ਨਾਲ ਮਨ ਦੇ ਮੰਡਲਾਂ ਤੋਂ ਤਮੋਂ ਦਾ ਅੰਧਕਾਰ ਵੀ ਨੱਸ ਗਿਆ। ...ਸਮਾਧੀਆਂ ਵਿਚ ਲੱਗੀਆਂ ਬ੍ਰਿਤੀਆਂ ਸੂਰਜ ਦੀਆਂ ਫੈਲ ਰਹੀਆਂ ਕਿਰਨਾਂ ਵਾਂਙੂ ਆਪਣੇ ਅੰਦਰਲੇ ਨੂਰ ਤੋਂ ਉਠ ਕੇ ਬਾਹਰਲੇ ਖਿੰਡਾਉ ਵਿਚ ਆ ਕੇ ਕੁਦਰਤ ਦੇ ਜਲਵਿਆਂ ਵਿੱਚੋਂ ਰਸ ਪੀਣ-ਹਾਰੀਆਂ ਹੋ ਰਹੀਆਂ ਹਨ।"[੭] ਗੁਰੂ ਨਾਨਕ ਜੀ ਦੇ ਜਨਮ (ਪ੍ਰਕਾਸ਼) ਸਮੇਂ ਦਾ ਦ੍ਰਿਸ਼, ਜੋ ਦਾਈ ਨੇ ਦੱਸਿਆ, "ਅਕਾਸ਼ ਧਰਤੀ ਵਿਚ ਖੁਸ਼ੀ ਤੇ ਸੁਖ ਦਾ ਮੀਂਹ ਵੱਸਦਾ ਜਾਪਦਾ ਸੀ, ਫਿਰ ਇੰਜ ਜਾਪੇ ਜਿਵੇਂ ਆਕਾਸ਼ਾਂ ਵਿਚ ਕੋਈ ਨਾ ਦਿਸਦੇ ਖੜੋਤੇ ਹਨ ਤੇ ਸੁਗੰਧਿਤ ਫੁੱਲਾਂ ਤੇ ਤਾਰਿਆਂ ਦੀ ਬਰਖਾ ਕਰ ਰਹੇ ਹਨ। ਬੱਚਾ ਹਸੂੰ-ਹਸੂੰ ਕਰਦਾ ਆਇਆ ਹੈ, ਮਾਨੋਂ ਕੋਈ ਵੱਡਾ ਪੁਰਖ ਕਿਤੋਂ ਆ ਕੇ ਪ੍ਰਗਟ ਹੋ ਜਾਂਦਾ ਹੈ।"[੮]

ਆਪ ਦੀ ਸਰੀਰਕ ਦਿਖ ਨੂੰ ਭਾਈ ਵੀਰ ਸਿੰਘ ਨੇ ਇਸ ਤਰ੍ਹਾਂ ਦੱਸਿਆ ਹੈ, "ਬੇਦੀ ਕੁਲ ਦਾ ਬਾਲਕਾ, ਹਸਮੁਖ, ਸੁੰਦਰ ਸਡੌਲ ਚਿਹਰਾ, ਮੱਥਾ ਚੌੜਾ ਤੇ ਬਾਹਾਂ ਲੰਮੀਆਂ, ਗੋਡਿਆਂ ਤਕ ਲੰਮੀਆਂ"[੯] ਅਤੇ "ਨੈਨ ਸਲੋਨੇ, ਗੌਰ ਤਨ, ਉਹ ਚੰਦਨ ਜਿਉਂ ਮਹਿਕਾਏ, ਮੱਥਾ ਨੂਰ ਚਮਕਦਾ ਉਸ ਦਾ ਚੁੰਬਕ ਖਿੱਚਾਂ ਪਾਇ।"[੧੦] ਬਚਪਨ

ਵਿਚ "ਜਦ ਨਾਨਕ ਜੀ ਕਦੇ ਚੁਪ ਕਰ ਅੱਖਾਂ ਮੀਟ ਬੈਠਦੇ ਜਾਂ ਮੁੰਡਿਆਂ ਨੂੰ ਮੁਹਾਰਨੀ ਸਿਖਾਉਂਦੇ ਤਾਂ ਉਨ੍ਹਾਂ ਦੇ ਸਿਰ ਦੁਆਲੇ ਸੂਰਜ ਦਾ ਝਾਉਲਾ ਪੈਂਦਾ।"[੧੧]

**ਗੁਰ ਅਵਤਾਰ (ਅਕਾਲ ਰੂਪ):**

ਗੁਰੂ ਨਾਨਕ ਜੀ ਦੇ ਇਕ ਗੁਰ ਅਵਤਾਰ ਹੋਣ ਦੀਆਂ ਨਿਸ਼ਾਨੀਆਂ ਉਸ ਸਮੇਂ ਲੋਕਾਂ ਨੂੰ ਪਤਾ ਲੱਗਣ ਲੱਗ ਗਈਆਂ ਸਨ, ਜਿਨ੍ਹਾਂ ਨੂੰ ਭਾਈ ਸਾਹਿਬ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

੧. ਨਾਨਕ ਜੀ ਦਾ ਆਗਮਨ ਠੰਡੇ ਪ੍ਰਭਾਉ ਵਾਲਾ ਸੀ। "ਪ੍ਰੋਹਿਤ ਆਪ ਦੇ ਜਨਮ (ਪ੍ਰਕਾਸ਼) ਸਮੇਂ ਦਰਸ਼ਨ ਕਰਦਾ ਤਾਂ ਉਹ ਸਾਰਾ ਠਰ ਜਾਂਦਾ"[੧੨] ਅਤੇ (ਗੁਰੂ) ਨਾਨਕ ਜੀ ਜਦ ਚਾਟਸਾਲ ਵਿਚ ਕਦਮ ਰੱਖਦੇ, ਕੋਈ ਠੰਡ ਤੇ ਸੁਆਦ ਜਿਹਾ ਜਾਪਦਾ।"[੧੩]

੨. ਆਪ ਦੇ ਸੁਭਾਉ ਵਿਚ ਦਾਨ ਬਚਪਨ ਵਿਚ ਹੀ ਸੀ, ਕੋਈ ਮਾਇਆ ਦਾ ਲਾਲਚ ਨਹੀਂ ਸੀ। "ਆਪ ਨਿੱਕੀ ਉਮਰੇ ਸਾਧਾਂ, ਸੰਤਾਂ ਨੂੰ ਜਾ ਮਿਲਦੇ ਤੇ ਘਰ ਵਿੱਚੋਂ ਜੋ ਸ਼ੈ ਹੱਥ ਆਉਂਦੀ, ਉਹਨਾਂ ਨੂੰ ਦੇ ਆਉਂਦੇ"[੧੪] ਅਤੇ "੨੦ ਰੁਪਏ ਜੋ ਵਪਾਰ ਲਈ ਪਿਤਾ ਨੇ ਦਿੱਤੇ, ਉਸ ਦੀ ਭੁੱਖੇ ਸਾਧੂਆਂ ਨੂੰ ਭੋਜਨ ਦੀ ਰਸਦ ਲੈ ਕੇ ਦੇ ਆਏ ਤੇ ਇਸ ਬਦਲੇ ਪਿਤਾ ਤੋਂ ਚੁੱਪ-ਚਾਪ ਬਹੁਤ ਮਾਰ ਵੀ ਖਾ ਲਈ।"[੧੫] ਆਪਣੇ 'ਤੇ ਦੁਖ ਨੂੰ ਜਰ ਲੈਂਦੇ ਪਰ ਕਿਸੇ ਗ਼ਰੀਬ ਤੇ ਭੁੱਖੇ ਲੋੜਵੰਦ ਦਾ ਦੁਖ ਦੇਖ ਨਹੀਂ ਸਨ ਸਕਦੇ।

੩. ਆਪ ਅਨੁਭਵ ਦੇ ਬਚਨ ਉਚਾਰਦੇ, ਜੋ ਧੁਰ ਤੋਂ ਆਉਂਦੇ ਸਨ। "ਨਾਨਕ ਜੀ ਅਜੀਬ ਰੰਗ ਵਿਚ ਹੀ ਹੁੰਦੇ, ਕਦੇ ਸਾਵਧਾਨ, ਕਦੇ ਹੱਸਦੇ, ਕਦੇ ਗਾਉਂਦੇ ਤੇ ਕਦੇ ਬੈਠੇ ਗੋਸ਼ਟਾਂ ਤੇ ਮਜਲਸਾਂ ਕਰਦੇ, ਕਦੇ ਚੁਪ ਚਾਪ ਘਰ ਚਾਦਰ ਤਾਣ ਪਏ ਰਹਿੰਦੇ, ਕਦੇ ਬਨ ਵਿਚ ਅੱਖਾਂ ਨੂਟ ਬੈਠਦੇ ਤੇ ਪਰ ਕਦੇ ਮੱਝੀਆਂ ਚਰਾਉਂਦੇ।"[੧੬] ਫਿਰ ਆਪ ਮੋਦੀਖਾਨੇ ਨੌਕਰੀ ਕਰਦੇ ਵੀ ਨਾਮ ਸਿਮਰਨ ਕਰਦੇ ਰਹਿੰਦੇ ਤੇ ਰੱਬੀ ਰੰਗ ਵਿਚ ਆਏ ਤੇਰਾ-ਤੇਰਾ ਤੋਲੀ ਜਾਂਦੇ। "ਕਿਰਤ ਵਿਚ ਤਾਂ ਆਪ ਨੇ ਜਸ ਪਾਇਆ ਤੇ ਆਪਣਾ ਕੰਮ ਵੀ ਪੂਰਾ ਕਰਦੇ, ਪਰ ਨਾਲ ਰੱਬੀ ਰੰਗ ਨੂੰ ਰਤਾ ਨਾ ਵਿਸਾਰਦੇ"[੧੭]

੪. ਸੱਪ ਦਾ ਆਪ ਨੂੰ ਛਾਂ ਕਰਨਾ, ਆਪ ਦੀਆਂ ਮੱਝੀਆਂ ਦੇ ਚਰੇ ਖੇਤ ਦਾ, ਮੁੜ ਹਰੇ ਹੋ ਜਾਣਾ ਆਦਿ ਸਭ ਰੱਬੀ ਰਜ਼ਾ ਵਿਚ ਸੀ। ਸਿਧਾਂ ਦੀਆਂ ਕਰਾਮਾਤਾਂ ਦਾ ਆਪ 'ਤੇ ਕੋਈ ਅਸਰ ਨਾ ਹੋਣਾ, ਹਮਜ਼ਾ ਗੌਂਸ ਦਾ ਹੰਕਾਰ ਖ਼ਤਮ ਕਰਨ ਲਈ ਉਸ ਦਾ ਚਾਲੀਸਾ ਤੋੜਨਾ, ਕੌੜੇ ਰੀਠੇ, ਮਿੱਠੇ ਕਰਨਾ ਆਦਿ। ਉਨ੍ਹਾਂ ਹੰਕਾਰੀ ਤੇ ਅਗਿਆਨੀ ਤਪੀਆਂ ਨੂੰ ਇਕ ਨਾਮ ਦੀ ਸੋਝੀ ਬਖ਼ਸ਼ਣ ਲਈ ਕੀਤਾ ਸੀ।

੫. ਆਪ ਬ੍ਰਹਮ ਦੇ ਗਿਆਤਾ ਸਨ ਤੇ ਵੇਦਾਂ, ਸ਼ਾਸਤਰਾਂ ਦਾ ਰੱਬੀ ਇਲਮ ਆਪ ਨੂੰ ਧੁਰ ਦਰਗਾਹ ਤੋਂ ਮਿਲਿਆ ਸੀ। ਪਾਂਧਾ, ਆਪਦੇ ਪਿਤਾ ਕਾਲੂ ਜੀ ਨੂੰ ਕਹਿੰਦਾ ਹੈ ਕਿ, "ਨਾਨਕ ਇਸ ਤਰ੍ਹਾਂ ਪੜ੍ਹਦਾ ਹੈ, ਜਿਵੇਂ ਅੱਗੇ ਹੀ ਪੜ੍ਹਿਆ ਹੈ ਤੇ ਇਸ ਨੇ ਸਾਰੀ ਪਟੀ ਇਕ ਦਿਨ ਵਿਚ ਪੂਰੀ ਉਤਾਰ ਦਿੱਤੀ"[੧੮] ਅਤੇ "ਮੁਲਾਂ ਨੇ (ਗੁਰੂ) ਨਾਨਕ ਜੀ ਦੇ ਹੱਥ ਸੀਹਰਫੀ

ਦੀ ਸੈਂਚੀ (ਜਿਸ ਵਿਚ ਫ਼ਾਰਸੀ ਹਰਫ਼ ਦੇ ਅੱਗੇ ਉਸ ਦੇ ਅਰਥ ਵਿਰਾਗ ਤੇ ਵਾਹਿਗੁਰੂ ਦੇ ਜਸ ਨਾਲ ਭਰੇ ਹੋਏ ਸਨ) ਦੇਖ ਕੇ, ਆਪ ਨੂੰ ਉੱਚੇ ਇਲਮ ਦੇ ਆਲਮ ਕਿਹਾ।"[੧੯]

**ਸ਼ਾਇਰ, ਢਾਡੀ ਤੇ ਅਰਸ਼ੀ ਗੁਰੂ:**

ਭਾਈ ਵੀਰ ਸਿੰਘ ਜੀ ਨੇ ਗੁਰੂ ਸਾਹਿਬ ਦੀ ਕਲਮ ਨੂੰ ਇਕ 'ਰੱਬੀ ਸ਼ਾਇਰ', 'ਢਾਡੀ' ਤੇ 'ਅਰਸ਼ੀ ਗੁਰੂ' ਦੀ ਕਲਮ ਕਹਿ ਕੇ ਸਤਿਕਾਰਿਆ ਹੈ। ਗੁਰੂ ਸਾਹਿਬ ਵੀ ਆਪਣੀ ਬਾਣੀ ਵਿਚ ਆਪਣੇ ਆਪ ਨੂੰ ਰੱਬ ਦਾ "ਢਾਢੀ"[੨੦] ਤੇ "ਸਾਇਰ"[੨੧] ਕਹਿੰਦੇ ਹਨ। "ਗੁਰੂ ਸਾਹਿਬ ਜੀ ਨੇ ਆਪਣੀ ਪੂਰਨ ਹਉਮੈਂ ਅਭਾਵਤਾ ਵਿਚ ਆਪਣੇ ਆਪ ਨੂੰ ਵਾਹਿਗੁਰੂ ਦਾ ਢਾਡੀ ਲਿਖਿਆ ਹੈ, ਪਰ ਇਹ ਗੱਲ ਉਨ੍ਹਾਂ ਦੇ ਨੀਵੇਂ ਹੋਣ ਦੀ ਜਾਂ ਅਸਮਾਨੀ, ਰੂਹਾਨੀ, ਰੱਬੀ ਵਸੀਕਾਰਤਾ ਤੋਂ ਸੱਖਣੇ ਹੋਣ ਦੀ ਦਲੀਲ ਨਹੀਂ ਹੈ। ਉਨ੍ਹਾਂ ਵਾਹਿਗੁਰੂ ਦੀ ਮਿਹਰ ਦੀ ਵਡਿਆਈ ਕਰਦਿਆਂ, ਉਸ ਨਾਮ ਦਾਤ ਦਾ ਜਗਤ ਵਿਚ 'ਪਸਾਉ' ਪ੍ਰਸਾਰ ਕਰਨਾ ਆਪਣਾ ਰੱਬੀ ਮਿਸ਼ਨ ਦੀ ਪੂਰਤੀ ਦੱਸਿਆ ਤੇ *'ਜੈਸੀ ਮੈ ਆਵੈ ਖਸਮ ਕੀ ਬਾਣੀ'* ਤੇ *'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ'* ਆਦਿਕ ਥਾਈਂ ਉਨ੍ਹਾਂ ਦੀ ਰੱਬੀ ਵਸੀਕਾਰਤਾ ਦਾ ਪਤਾ ਉਹਨਾਂ ਦੀ ਆਪਣੀ ਬਾਣੀ ਤੋਂ ਵੀ ਲਗਦਾ ਹੈ।"[੨੨]

**ਬੇਮਿਸਾਲ ਆਗੂ:**

(ਗੁਰੂ) ਨਾਨਕ ਜੀ ਜਦ ਬਚਪਨ ਵਿਚ ਬੱਚਿਆਂ ਨਾਲ ਖੇਡਦੇ, ਤਾਂ ਉਨ੍ਹਾਂ ਵਿਚ ਪ੍ਰਧਾਨ ਹੀ ਜਾਪਦੇ ਸਨ। ਨਾ ਆਪ ਕਿਸੇ ਤੋਂ ਡਰਦੇ, ਨਾ ਕਿਸੇ ਨੂੰ ਡਰਾਉਂਦੇ, ਨਾ ਗੁੱਸੇ ਹੁੰਦੇ, ਨਾ ਲੜਦੇ, ਪਰ ਸਾਰੇ ਮੁੰਡੇ ਆਪ ਦੇ ਹੁਕਮ ਵਿਚ ਚਲਦੇ, ਕਿਉਂਕਿ "ਜਿਧਰ (ਗੁਰੂ) ਨਾਨਕ ਓਧਰ ਸਾਰੀ ਚਟਸਾਲ।"[੨੩] ਜਦ ਆਪ ਮੱਕੇ ਗਏ ਤਾਂ ਉੱਥੇ ਜਾ ਕੇ ਆਪ ਮੱਕੇ ਵੱਲ ਪੈਰ ਕਰ ਕੇ ਲੇਟ ਗਏ। ਜਦ ਉੱਥੇ 'ਜੀਵਨ ਸ਼ਾਹ' ਨਾਮੀ ਮੁਰੀਦ ਨੇ ਗੁੱਸੇ ਨਾਲ ਆਪ ਨੂੰ ਅਜਿਹਾ ਕਰਨ ਤੋਂ ਵਰਜਿਆ, ਤਾਂ ਆਪ ਨੇ ਫ਼ੁਰਮਾਇਆ, "ਮੰਨ ਲਿਆ ਹੱਛਾ, ਬਈ ਮੇਰੇ ਪੈਰ ਖ਼ੁਦਾ ਵੱਲ ਹੀ ਸਹੀ, ਤੂੰ ਉਧਰ ਕਰ ਦੇਹ ਜਿੱਧਰ ਖ਼ੁਦਾ ਨਹੀਂ, ਤਾਂ ਉਸ ਨੂੰ ਅੰਦਰੋਂ ਸਮਝ ਪਈ ਕਿ ਖ਼ੁਦਾ ਤਾਂ ਸਭਨੀਂ ਪਾਸੀਂ ਹੈ, ਮੈਂ ਖ਼ੁਦਾ ਨੂੰ ਇਕ ਦੇਸੀ ਸਮਝ ਕੇ ਭੁਲ ਕੀਤੀ ਹੈ।"[੨੪] ਇਸ ਤਰ੍ਹਾਂ ਨਾਨਕ ਜੀ ਨੇ ਪਰਮਾਤਮਾ ਦੇ ਸਰਬ ਵਿਆਪਕ ਹੋਣ ਦਾ ਗਿਆਨ ਜੀਵਨ ਸਾਈਂ ਨੂੰ ਕਰਵਾਇਆ।

"ਆਪ ਨੇ 'ਵਿਦਿਆਵਾਨ ਹੋਣ' ਦੀ ਨੀਂਹ ਧਰਮਸਾਲਾਵਾਂ ਥਾਪ ਕੇ ਰੱਖੀ, ਜਿੱਥੇ ਮੁੱਢਲੀ ਵਿੱਦਿਆ, ਹਮਦਰਦੀ ਤੇ ਰੱਬੀ ਪਿਆਰ ਵਾਲਾ ਧਰਮ ਸਿਖਾਇਆ ਜਾਂਦਾ ਹੈ। ਜਿੱਥੇ ਸਵੇਰੇ ਸ਼ਾਮ ਧੁਰ ਕੀ ਬਾਣੀ ਦਾ ਸਤਿਸੰਗ ਰੂਪ ਵਿਚ ਕੀਰਤਨ ਹੁੰਦਾ।"[੨੫]

**ਸਮੁੱਚੀ ਮਨੁੱਖਤਾ ਦੇ ਸਰਬ-ਸਾਂਝੇ ਗੁਰੂ:**

ਆਪ ਸੰਸਾਰ ਨੂੰ ਮਜਹਬਾਂ ਦੇ ਵਖਰੇਵੇਂ 'ਚੋਂ ਕੱਢ ਕੇ ਇਕ ਪਰਮਾਤਮਾ ਦੇ ਨਾਮ

ਨਾਲ ਜੋੜਨ ਆਏ ਸਨ। ਜਦ ਲੋਕਾਂ ਨੇ ਪੁੱਛਿਆ ਕਿ ਆਪ ਕਿਸ ਸੰਪ੍ਰਦਾਇ ਦੇ ਫਕੀਰ ਹੋ? ਤਾਂ ਆਪ ਨੇ ਇੱਕੋ ਹੀ ਜਵਾਬ ਦਿੱਤਾ ਕਿ " ਮੈਂ ਦੁਨੀਆ ਦਾ ਨਹੀਂ, ਇਸ ਕਰਕੇ ਮੇਰੀ ਸੰਪ੍ਰਦਾਇ ਤੇ ਘਰਾਣਾ ਕੋਈ ਨਹੀਂ, ਮੈਨੂੰ ਅਕਾਲ ਪੁਰਖ ਨੇ ਜਗਤ ਵਿਚ ਭੇਜਿਆ ਹੈ, ਮੈਂ ਕੇਵਲ ਉਸੇ ਇਕ ਸਾਈਂ ਨੂੰ ਪਛਾਣਦਾ ਹਾਂ ਜੋ ਕਿ ਧਰਤੀ ਅਕਾਸ਼ ਤੇ ਚਾਰੇ ਕੂੰਦਾਂ (ਕੁੰਟਾਂ) ਵਿਚ ਪ੍ਰਤੱਖ ਜਾਣਿਆ ਜਾ ਰਿਹਾ ਹੈ। "[੨੬] ਗੁਰੂ ਨਾਨਕ ਜੀ ਨੇ ਅਨੇਕਾਂ ਫਕੀਰਾਂ, ਸਿਧਾਂ, ਜੋਗੀਆਂ, ਹੱਠੀਆਂ, ਤਪੀਆਂ ਜੋ ਕਿ ਨਾਮੀ ਫਕੀਰ ਸਨ , ਉਨ੍ਹਾਂ ਨੂੰ ਉਨ੍ਹਾਂ ਦੇ ਤਪਾਂ ਹਠਾਂ ਦੇ ਖਿਆਲਾਂ ਵਿਚ ਪਈਆਂ ਉਕਾਈਆਂ ਹਟਾ ਕੇ, ਸੱਚੇ ਨਾਮ ਦੇ ਲੜ ਲਾਇਆ। "ਗੁਰੂ ਜੀ ਦਾ ਇਹ ਤਰੀਕਾ ਬਹੁਤ ਚੰਗਾ ਸੀ ਕਿ ਗੱਦੀ ਨਸ਼ੀਨਾਂ ਨੂੰ ਠੀਕ ਕਰਕੇ ਉਨ੍ਹਾਂ ਦੇ ਮਗਰ ਲਗਿਆਂ ਅਨੇਕਾਂ ਦਾ ਭਲਾ ਕਰ ਦੇਂਦੇ ਸਨ ਅਤੇ ਜੋ ਪੀਰਾਂ ਵਿਚ ਹਿੰਦੂਆਂ ਲਈ ਨਫਰਤ ਸੀ, ਉਸ ਦੀ ਜਗ੍ਹਾ ਉੱਚਾ ਆਦਰਸ਼ ਦੇ ਕੇ ਪਿਆਰ ਭਰ ਕੇ ਨਫਤਰ ਉਨ੍ਹਾਂ 'ਚੋਂ ਕੱਢ ਦੇਂਦੇ ਸਨ"[੨੭]।

ਭਾਈ ਵੀਰ ਸਿੰਘ ਜੀ ਨੇ (ਗੁਰੂ) ਨਾਨਕ ਜੀ ਦੀ ਉਸਤਤਿ ਕਵਿਤਾ ਰੂਪ ਵਿਚ ਇਸ ਤਰ੍ਹਾਂ ਕੀਤੀ ਹੈ:

*"ਅਨਾਥ ਨਾਥ ਏਕ ਤੂੰ, ਸਨਾਥ ਨਾਥ ਏਕ ਤੂੰ,*
*ਨਿਥਾਵਿਆਂ ਸਥਾਉਂ ਤੂੰ, ਨਿਓਟਿਆਂ ਦੀ ਛਾਉਂ ਤੂੰ।*
*ਨਿਮਾਣਿਆਂ ਤੂੰ ਮਾਣਦਾ ਨਿਤਾਣਿਆਂ ਸਿਆਣਦਾ,*
*ਜ਼ਿਮੀ ਪਿਆ ਜੁ ਪਾਂਵਦਾ, ਗਲੇ ਵਿਖੇ ਲਗਾਂਵਦਾ।*
*ਕਿਸੇ ਨੂੰ ਜੇ ਕਦੇ ਕਿਤੇ ਡੁਬਦਿਆਂ ਤੂੰ ਹੈ ਪਿਖੇਂ,*
*ਬਚਾਂਵਦਾ ਰਖਾਂਵਦਾ, ਤਰਾਂਵਦਾ ਪੁਚਾਂਵਦਾ।*
*ਵਿਗੜਿਆਂ ਸੁਆਰ ਦੇਂ, ਸੁਆਰਿਆਂ ਸਿੰਗਾਰ ਦੇਂ,*
*ਸਿੰਗਾਰਿਆਂ ਮਿਲਾਇ ਦੇਂ, ਪ੍ਰਭੂ ਗਲੇ ਲਗਾਇ ਦੇਂ। "*[੨੮]

## ਹਵਾਲੇ


੧. ਗੁਰਬਚਨ ਸਿੰਘ ਨਈਅਰ, *ਮੌਖਿਕ ਇਤਿਹਾਸ ਮੁੱਢਲੀਆਂ ਸਿੱਖ ਲਿਖਤਾਂ ਦੇ ਸੰਦਰਭ ਵਿਚ*, ਨੈਸ਼ਨਲ ਬੁਕ ਆਰਗੇਨਾਈਜ਼ੇਸ਼ਨ, ਨਵੀਂ ਦਿਲੀ, ੧੯੯੦, ਪੰਨਾ ix.

੨. ਸੁਰਿੰਦਰ ਸਿੰਘ ਕੋਹਲੀ, (ਡਾ.), ਹਰਨਾਮ ਸਿੰਘ ਸ਼ਾਨ, (ਡਾ.), *ਭਾਈ ਵੀਰ ਸਿੰਘ ਜੀਵਨ, ਸਮਾਂ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੩, ਪੰਨਾ ੧੭੩

੩. ਭਾਈ ਵੀਰ ਸਿੰਘ , *ਸ੍ਰੀ ਅਸ਼ਟ ਗੁਰ ਚਮਤਕਾਰ*, ਖਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੬੯, ਪੰਨਾ ੳ

੪. ਸੁਰਿੰਦਰ ਸਿੰਘ ਕੋਹਲੀ, (ਡਾ.), ਹਰਨਾਮ ਸਿੰਘ ਸ਼ਾਨ, (ਡਾ.), *ਭਾਈ ਵੀਰ ਸਿੰਘ ਜੀਵਨ, ਸਮਾਂ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੩, ਪੰਨਾ ੧੭੫

੫. *ਕਲਗੀਧਰ ਚਮਤਕਾਰ*, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀ ਦਿਲੀ, ਪੰਨਾ ਅ

੬. ਮਹਿੰਦਰ ਸਿੰਘ, (ਸੰਪਾ.), *ਪੂਰਨ ਸਿੰਘ ਦੀ ਵਾਰਤਕ*, ਸਾਹਿਤ ਅਕਾਦਮੀ, ਲੁਧਿਆਣਾ, ਪੰਨਾ ੧੩੬.
੭. ਭਾਈ ਵੀਰ ਸਿੰਘ, *ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ)*, ਖ਼ਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੮੦, ਪੰਨਾ ੨੮
੮. *ਉਹੀ*, ਪੰਨਾ ੩੧
੯. *ਉਹੀ*, ਪੰਨਾ ੩੧
੧੦. ਭਾਈ ਵੀਰ ਸਿੰਘ, *ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ)*, ਖ਼ਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੮੦, ਪੰਨਾ ੧੬
੧੧. *ਉਹੀ*, ਪੰਨਾ ੩੪
੧੨. *ਉਹੀ*, ਪੰਨਾ ੩੨
੧੩. *ਉਹੀ*, ਪੰਨਾ ੩੪
੧੪. *ਉਹੀ*, ਪੰਨਾ ੩੪
੧੫. ਭਾਈ ਵੀਰ ਸਿੰਘ, *ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ)*, ਖ਼ਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੮੦, ਪੰਨਾ ੬੯
੧੬. *ਉਹੀ*, ਪੰਨਾ ੫੦
੧੭. *ਉਹੀ*, ਪੰਨਾ ੭੭
੧੮. ਭਾਈ ਵੀਰ ਸਿੰਘ, *ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ)*, ਖ਼ਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੮੦, ਪੰਨਾ ੩੪
੧੯. ਉਹੀ, ਪੰਨਾ ੪੧
੨੦. '*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥*' ਸਿਰੀਰਾਗੁ ਕੀ ਵਾਰ: (ਮ: ੩), *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਪੰਨਾ ੯੧
੨੧. '*ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥*' ਧਨਾਸਰੀ (ਮ: ੧), *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਪੰਨਾ ੬੬੦
੨੨. ਭਾਈ ਵੀਰ ਸਿੰਘ, *ਸ੍ਰੀ ਗੁਰੂ ਨਾਨਕ ਚਮਤਕਾਰ (ਪੁਰਬਾਰਧ)*, ਖ਼ਾਲਸਾ ਸਮਾਚਾਰ ਹਾਲ ਬਾਜ਼ਾਰ, ਅੰਮ੍ਰਿਤਸਰ, ੧੯੮੦, ਪੰਨਾ ੯੭
੨੩. *ਉਹੀ*, ਪੰਨਾ ੩੪
੨੪. *ਉਹੀ*, ਪੰਨਾ ੧੫੬
੨੫. *ਉਹੀ*, ਪੰਨਾ ੪੪੭
੨੬. *ਉਹੀ*, ਪੰਨਾ ੧੬੩
੨੭. *ਉਹੀ*, ਪੰਨਾ ੪੦੦
੨੮. *ਉਹੀ*, ਪੰਨਾ ੧੦੧

# ਪੁਸਤਕ 'ਗੁਰੂ ਨਾਨਕ: ਚਿੰਤਨ ਤੇ ਕਲਾ' : ਇਕ ਵਿਸ਼ਲੇਸ਼ਣ

*-ਡਾ. ਪਲਵਿੰਦਰ ਕੌਰ**

ਇਸ ਲੇਖ ਵਿਚ ਡਾ. ਤਾਰਨ ਸਿੰਘ ਦੀ ਪੁਸਤਕ 'ਗੁਰੂ ਨਾਨਕ: ਚਿੰਤਨ ਤੇ ਕਲਾ' ਦਾ ਵਿਸ਼ਲੇਸ਼ਣ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਡਾ. ਤਾਰਨ ਸਿੰਘ ਦੀ ਇਹ ਪੁਸਤਕ ਕਸਤੂਰੀ ਲਾਲ ਐਂਡ ਸੰਨਜ਼, ਅੰਮ੍ਰਿਤਸਰ ਵੱਲੋਂ ੧੯੬੩ ਵਿਚ ਪ੍ਰਕਾਸ਼ਿਤ ਹੋਈ। ਡਾ. ਤਾਰਨ ਸਿੰਘ ਅਨੁਸਾਰ ਇਹ ਪੁਸਤਕ ਉਨ੍ਹਾਂ ਦੇ ਪੀਐਚ.ਡੀ. ਥੀਸਿਸ ਦਾ ਪੰਜਾਬੀ ਅਨੁਵਾਦ ਹੈ। ਇਸ ਵਿਚ ਕੁੱਲ ਪੰਨੇ ੨੯੮ ਹਨ। ਪੁਸਤਕ ਵਿਚ ਡਾ. ਤਾਰਨ ਸਿੰਘ ਨੇ ੧੩ ਲੇਖਾਂ ਨੂੰ ਸ਼ਾਮਲ ਕੀਤਾ ਹੈ। ਇਨ੍ਹਾਂ ੧੩ ਲੇਖਾਂ ਵਿਚ ਡਾ. ਸਾਹਿਬ ਨੇ ਵੱਖ-ਵੱਖ ਵਿਸ਼ਿਆਂ ਉੱਤੇ ਵਿਚਾਰ ਕੀਤੀ ਹੈ, ਜਿਨ੍ਹਾਂ ਨੂੰ ਨਿਮਨ ਸਿਰਲੇਖਾਂ ਅਧੀਨ ਪੁਸਤਕ ਵਿਚ ਦਰਜ ਕੀਤਾ ਹੈ:

੧. ਕਾਵਿ-ਪ੍ਰਤਿਭਾ ਦਾ ਵਿਕਾਸ
੨. ਰਚਨਾ ਦਾ ਬਿਉਰਾ ਤੇ ਵਰਗੀਕਰਣ
੩. ਸਲੋਕ
੪. ਪਦੇ
੫. ਅਸਟਪਦੀਆ
੬. ਸੋਹਲੇ ਤੇ ਛੰਤ
੭. ਸਤਵਾਂ ਕਾਂਡ
੮. ਜਪੁ ਤੇ ਸਿਧ ਗੋਸਟਿ
੯. ਵਾਰਾਂ
੧੦. ਪਟੀ, ਓਅੰਕਾਰ ਆਦਿ
੧੧. ਵਿਚਾਰਧਾਰਾ ਤੇ ਚਿੰਤਨ
੧੨. ਰਾਗ ਤੇ ਕਵਿਤਾ ਦਾ ਸੰਜੋਗ
੧੩. ਗੁਰੂ ਨਾਨਕ ਸਾਹਿਬ ਦੀ ਕਾਵਿ-ਸ਼ੈਲੀ
੧੪. ਸਾਰ

ਉਪਰੋਕਤ ਲੇਖਾਂ ਦਾ ਵਿਸ਼ਲੇਸ਼ਣ ਹੇਠ ਲਿਖੇ ਅਨੁਸਾਰ ਹੈ:-

ਪਹਿਲੇ ਕਾਂਡ ਕਾਵਿ-ਪ੍ਰਤਿਭਾ ਦਾ ਵਿਕਾਸ ਵਿਚ ਡਾ. ਤਾਰਨ ਸਿੰਘ ਨੇ ਗੁਰੂ ਨਾਨਕ ਸਾਹਿਬ ਦੀ ਕਾਵਿ-ਪ੍ਰਤਿਭਾ ਬਾਰੇ ਚਰਚਾ ਕੀਤੀ ਹੈ। ਡਾ. ਤਾਰਨ ਸਿੰਘ ਨੇ

**ਸੀਨੀਅਰ ਰੀਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ-੧੪੦੪੦੭; ਮੋ.+੯੧੯੬੪੬੦੦੪੧੫੧*

ਗੁਰੂ ਸਾਹਿਬ ਦੀ ਕਾਵਿ-ਪ੍ਰਤਿਭਾ ਦੇ ਹੇਠ ਲਿਖੇ ਚਾਰ ਕਾਰਨ ਤਲਾਸ਼ੇ ਹਨ:-

੧. ਜਨਮ-ਭੂਮੀ ਤੇ ਉਸ ਦੇ ਹਾਲਾਤ (ਭੂਗੋਲਿਕ, ਇਤਿਹਾਸ ਤੇ ਸਾਹਿਤ)

੨. ਜੀਵਨ ਤਜ਼ਰਬਾ

੩. ਦਾਰਸ਼ਨਿਕ ਤੇ ਧਾਰਮਿਕ ਪ੍ਰਭਾਵ

੪. ਕਲਾ ਸਿਧਾਂਤ

੧. ਡਾ. ਤਾਰਨ ਸਿੰਘ ਨੇ ਗੁਰੂ ਨਾਨਕ ਸਾਹਿਬ ਦੀ ਕਾਵਿ-ਪ੍ਰਤਿਭਾ ਦਾ ਵਿਕਾਸ ਉਨ੍ਹਾਂ ਦੀ ਜਨਮ-ਭੂਮੀ ਤੇ ਉਸ ਦੇ ਹਾਲਾਤ ਨੂੰ ਭੂਗੋਲਿਕ, ਇਤਿਹਾਸ ਤੇ ਸਾਹਿਤ ਦੇ ਪੱਖ ਤੋਂ ਦਰਸਾਇਆ ਹੈ। ਭੂਗੋਲਿਕ ਦ੍ਰਿਸ਼ਟੀ ਤੋਂ ਗੁਰੂ ਸਾਹਿਬ ਦੀ ਜਨਮ (ਪ੍ਰਕਾਸ਼) ਭੂਮੀ (ਬਾਰ ਦਾ ਇਲਾਕਾ), ਪੰਜਾਬ (ਪਾਕਿਸਤਾਨ), ਪੰਜਾਬ ਦੀਆਂ ਸਾਰੀਆਂ ਰੁੱਤਾਂ, ਫ਼ਸਲਾਂ, ਪੰਛੀ ਤੇ ਇੱਥੋਂ ਦੇ ਲੋਕਾਂ ਦਾ ਵਰਣਨ ਕਿਸੇ ਨਾ ਕਿਸੇ ਰੂਪ ਵਿਚ ਉਨ੍ਹਾਂ ਦੀ ਬਾਣੀ ਵਿਚ ਦਰਜ ਹੈ। ਭੂਗੋਲਿਕ ਪੱਖਾਂ ਦਾ ਗੁਰੂ ਸਾਹਿਬ ਦੀ ਬਾਣੀ ਵਿਚ ਦਰਜ ਹੋਣਾ, ਇਹ ਗੁਰੂ ਸਾਹਿਬ ਦਾ ਇੱਥੋਂ ਦਾ ਜੰਮਪਲ ਹੋਣ ਦੀ ਸਾਂਝ ਕਰਕੇ ਹੈ।

ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਇਤਿਹਾਸਿਕ ਤੱਥਾਂ ਬਾਰੇ ਦੱਸਦਿਆਂ ਡਾ. ਸਾਹਿਬ ਲਿਖਦੇ ਹਨ ਕਿ ਉਸ ਸਮੇਂ ਦੇ ਸਮਾਜ ਦੀ ਜੋ ਹਾਲਤ ਸੀ, ਉਸ ਦਸ਼ਾ ਦਾ ਸੰਪੂਰਨ ਵੇਰਵਾ ਗੁਰੂ ਸਾਹਿਬ ਦੀ ਬਾਣੀ ਵਿਚ ਵਿਸਥਾਰ ਸਹਿਤ ਮਿਲਦਾ ਹੈ। ਇਸ ਦਾ ਕਾਰਨ ਇਹ ਹੈ ਕਿ ਗੁਰੂ ਸਾਹਿਬ ਨੇ ਉਸ ਸਮਾਜ ਦੀ ਹਾਲਤ ਨੂੰ ਆਪ ਬੜੇ ਨੇੜਿਉਂ ਤੱਕਿਆ ਸੀ।

ਡਾ. ਤਾਰਨ ਸਿੰਘ ਅਨੁਸਾਰ ਸਾਹਿਤ ਪੱਖੋਂ ਵੀ ਗੁਰੂ ਨਾਨਕ ਸਾਹਿਬ ਦੀ ਕਾਵਿ ਕਲਾ ਦੀ ਉਸਾਰੀ ਹੋਈ। ਇਹ ਸਾਹਿਤ ਜੋ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਵਿਕਸਿਤ ਹੋ ਚੁੱਕਾ ਸੀ, (ਲੋਕ-ਕਾਵਿ, ਭੱਟ ਕਾਵਿ) ਆਦਿ ਵਿੱਚੋਂ ਹੀ ਗੁਰੂ ਸਾਹਿਬ ਨੇ ਬਹੁਤ ਸਾਰੇ ਛੰਦ ਤੇ ਕਾਵਿ ਰੂਪ ਆਪਣੀ ਬਾਣੀ ਵਿਚ ਵਰਤੇ।

੨. ਦੂਸਰਾ ਕਾਰਨ ਡਾ. ਤਾਰਨ ਸਿੰਘ ਨੇ ਗੁਰੂ ਸਾਹਿਬ ਕਾਵਿ ਕਲਾ ਤੇ ਕਾਵਿ-ਪ੍ਰਤਿਭਾ ਦੇ ਵਿਕਾਸ ਲਈ ਉਨ੍ਹਾਂ ਦਾ ਜੀਵਨ ਤਜਰਬਾ ਦੱਸਿਆ ਹੈ। ਡਾ. ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ— ਜੀਵਨ ਦਾ ਪਹਿਲਾ, ਦੂਜਾ ਤੇ ਤੀਜਾ ਭਾਗ। ਪਹਿਲੇ ਭਾਗ ਵਿਚ ਜਨਮ ਤੋਂ ਲੈ ਕੇ ਮੋਦੀ ਖਾਨੇ ਦੀ ਨੌਕਰੀ ਤਕ, ਦੂਸਰੇ ਭਾਗ ਵਿਚ ਭਾਰਤ ਤੇ ਭਾਰਤ ਤੋਂ ਬਾਹਰ ਦੇ ਪ੍ਰਚਾਰ ਦੌਰੇ ਤੇ ਤੀਸਰੇ ਭਾਗ ਵਿਚ ਕਰਤਾਪੁਰ ਸਾਹਿਬ ਵਿਚ ਬਿਤਾਏ ਜ਼ਿੰਦਗੀ ਦੇ ਆਖਰੀ ਸਾਲਾਂ ਬਾਰੇ ਜਾਣਕਾਰੀ ਹੈ। ਇਨ੍ਹਾਂ ਤਿੰਨਾਂ ਭਾਗਾਂ ਵਿਚ ਲੇਖਕ ਦੁਆਰਾ ਦਰਸਾਏ ਗੁਰੂ ਸਾਹਿਬ ਦੇ ਜੀਵਨ ਤਜਰਬੇ ਦੀ ਛਾਪ ਉਨ੍ਹਾਂ ਦੀ ਬਾਣੀ ਉੱਤੇ ਝਲਕਦੀ ਹੈ।

੩. ਗੁਰੂ ਨਾਨਕ ਸਾਹਿਬ ਦੀ ਕਾਵਿ-ਕਲਾ ਤੇ ਕਾਵਿ-ਪ੍ਰਤਿਭਾ ਲਈ ਤੀਸਰਾ ਕਾਰਨ ਡਾ. ਤਾਰਨ ਸਿੰਘ ਨੇ ਦਾਰਸ਼ਨਿਕ ਤੇ ਧਾਰਮਿਕ ਪ੍ਰਭਾਵ ਦੱਸਿਆ ਹੈ। ਡਾ.

ਸਾਹਿਬ ਅਨੁਸਾਰ ਇਹ ਪ੍ਰਭਾਵ ਸਮਕਾਲੀਨ ਤੇ ਪੂਰਬ-ਵਰਤੀ ਧਾਰਮਿਕ ਲਹਿਰਾਂ ਦਾ ਅਤੇ ਭਾਰਤੀ ਦਰਸ਼ਨ ਸਿਧਾਂਤਾਂ ਦਾ ਸੀ[੧], ਪਰ ਇੱਥੇ ਡਾ. ਤਾਰਨ ਸਿੰਘ ਨੇ ਇਹ ਵੀ ਦ੍ਰਿੜ੍ਹ ਕਰਵਾਇਆ ਹੈ ਕਿ ਭਾਵੇਂ ਗੁਰੂ ਸਾਹਿਬ ਭਾਰਤੀ ਤੇ ਗ਼ੈਰ-ਭਾਰਤੀ (ਧਰਮ, ਸ਼ਾਸਤਰ ਤੇ ਦਰਸ਼ਨ) ਦਾ ਪੂਰਨ ਸਤਿਕਾਰ ਕਰਦੇ ਸੀ, ਪਰ ਉਨ੍ਹਾਂ ਨੇ ਸਮੁੱਚੇ ਤੌਰ ਉੱਤੇ ਆਪਣੇ ਧਾਰਮਿਕ ਵਿਚਾਰਾਂ ਨੂੰ ਕਿਸੇ ਵੀ ਸ਼ਾਸਤਰ ਜਾਂ ਧਰਮ ਦੇ ਆਧਾਰ 'ਤੇ ਨਹੀਂ ਉਸਾਰਿਆ ਅਤੇ ਨਾ ਹੀ ਸਮੁੱਚੇ ਤੌਰ ਉੱਤੇ ਕਿਸੇ ਸ਼ਾਸਤਰ ਨੂੰ ਪ੍ਰਵਾਨ ਕੀਤਾ।[੨]

੪. ਡਾ. ਤਾਰਨ ਸਿੰਘ ਨੇ ਚੌਥਾ ਤੇ ਆਖਰੀ ਕਾਰਨ ਗੁਰੂ ਨਾਨਕ ਸਾਹਿਬ ਦਾ ਆਪਣਾ ਕਲਾ ਸਿਧਾਂਤ ਦੱਸਿਆ ਹੈ, ਜਿਸ ਦਾ ਗੁਰੂ ਜੀ ਦੀ ਕਾਵਿ-ਪ੍ਰਤਿਭਾ ਅਤੇ ਕਲਾ 'ਤੇ ਪ੍ਰਭਾਵ ਪਿਆ। ਡਾ. ਸਾਹਿਬ ਦੱਸਦੇ ਹਨ ਕਿ ਗੁਰੂ ਸਾਹਿਬ ਨੂੰ ਨਿਸਚੇ ਹੀ ਸਬਦ ਪ੍ਰਾਪਤ ਸੀ, ਜਿਸ ਦਾ ਪ੍ਰਮਾਣ ਉਨ੍ਹਾਂ ਦੀ ਬਾਣੀ ਵਿਚ ਮਿਲਦਾ ਹੈ, ਜਿਵੇਂ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*[੩]

ਪੁਸਤਕ ਦੇ ਦੂਜੇ ਕਾਂਡ 'ਰਚਨਾ ਦਾ ਬਿਉਰਾ ਤੇ ਵਰਗੀਕਰਣ' ਵਿਚ ਲੇਖਕ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਅਖਿਲਤਾ, ਬਿਉਰਾ ਚਾਰਟ, ਵਰਗੀਕਰਣ ਅਤੇ ਰਚਨਾ ਕਾਲ ਵੀ ਦਿੱਤਾ ਹੈ। ਲੇਖ ਦੇ ਪਹਿਲੇ ਭਾਗ (ਬਾਣੀ ਦੀ ਅਖਿਲਤਾ) ਵਿਚ ਡਾ. ਤਾਰਨ ਸਿੰਘ ਨੇ ਸਭ ਤੋਂ ਪਹਿਲਾਂ ਇਹ ਵਿਚਾਰ ਕੀਤੀ ਹੈ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਵਿਚ ਦਰਜ ਹੋ ਗਈ ਸੀ। ਇੱਥੇ ਇਹ ਵੀ ਡਾ. ਸਾਹਿਬ ਨੇ ਸਪੱਸ਼ਟ ਕੀਤਾ ਹੈ ਕਿ ਪ੍ਰੋ. ਸਾਹਿਬ ਸਿੰਘ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਡਾ. ਤਾਰਨ ਸਿੰਘ ਦਾ ਆਪਣਾ ਵੀ ਇਹ ਮਤ ਹੈ ਕਿ ਗੁਰੂ ਨਾਨਕ ਸਾਹਿਬ ਦੀ ਕੋਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਣ ਤੋਂ ਨਹੀਂ ਰਹੀ। ਇਸ ਸੰਬੰਧੀ ਲੇਖਕ ਨੇ ਪੰਜ ਕਾਰਨ ਦੱਸੇ ਹਨ, ਜਿਨ੍ਹਾਂ ਦੇ ਆਧਾਰ ਉੱਤੇ ਸਿਧ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋ ਗਈ ਸੀ।

ਲੇਖ ਦੇ ਦੂਜੇ ਭਾਗ (ਬਿਉਰਾ ਤੇ ਵਰਗੀ) ਵਿਚ ਲੇਖਕ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਬਿਉਰਾ ਤੇ ਵਰਗੀਕਰਣ ਦਿੱਤਾ ਹੈ। ਇਹ ਬਿਉਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕੀ ਪ੍ਰਬੰਧ ਅਨੁਸਾਰ ਦਿੱਤਾ ਗਿਆ ਹੈ, ਜਿਵੇਂ ਪਹਿਲਾਂ ਰਾਗ-ਮੁਕਤ ਬਾਣੀਆਂ, ਫਿਰ ਰਾਗਾਂ ਵਿਚ (ਸਲੋਕ, ਪਦੇ, ਅਸਟਪਦੀਆ, ਛੰਤ ਤੇ ਲੰਮੀਆਂ ਬਾਣੀਆਂ) ਤੇ ਅਖੀਰ ਤੇ ਫੁਟਕਲ। ਫਿਰ ਲੇਖਕ ਨੇ ਬਾਣੀ ਦੇ ਵਰਗੀਕਰਣ ਸੰਬੰਧੀ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕੀ ਪ੍ਰਬੰਧ ਅਧੀਨ ਵਰਗੀਕਰਣ ਦੇ ਦੋ ਹੀ ਨਿਯਮ ਹਨ— ਰਾਗ ਤੇ ਕਾਵਿ ਰੂਪ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸੰਬੰਧੀ ਡਾ. ਸਾਹਿਬ ਦਾ ਮੰਨਣਾ ਹੈ ਕਿ ਇਸ ਤੋਂ ਵੱਧ ਯੋਗ ਹੋਰ ਕੋਈ ਸੰਪਾਦਕੀ ਜਾਂ ਵਰਗ-ਵੰਡ ਨਹੀਂ ਹੋ ਸਕਦੀ।

ਲੇਖ ਦੇ ਤੀਜੇ ਭਾਗ ਵਿਚ ਲੇਖਕ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਰਚਨਾ ਕਾਲ ਬਾਰੇ ਦੱਸਿਆ ਹੈ। ਲੇਖ ਦੇ ਅਖੀਰ 'ਤੇ ਰਚਨਾ ਕਾਲ ਦਾ ਵੇਰਵਾ ਵੀ ਦਿੱਤਾ ਹੈ। ਡਾ. ਸਾਹਿਬ ਨੇ ਰਚਨਾ ਕਾਲ ਨੂੰ ਨਿਸ਼ਚਿਤ ਕਰਨ ਲਈ ਗੁਰੂ ਸਾਹਿਬ ਦੇ ਜੀਵਨ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ, ਜਿਵੇਂ: ਜਨਮ (ਪ੍ਰਕਾਸ਼) ਤੋਂ ਲੈ ਕੇ ਸੁਲਤਾਨਪੁਰ ਤੋਂ ਉਦਾਸੀਆਂ 'ਤੇ ਜਾਣ ਦਾ ਸਮਾਂ ; ਭਾਰਤ ਤੇ ਭਾਰਤ ਤੋਂ ਬਾਹਰ ਜਾਣ ਦਾ ਸਮਾਂ ਅਤੇ ਕਰਤਾਰਪੁਰ ਰਹਿਣ ਦਾ ਸਮਾਂ। ਇਨ੍ਹਾਂ ਭਾਗਾਂ ਅਨੁਸਾਰ ਡਾ. ਤਾਰਨ ਸਿੰਘ ਦਾ ਅਨੁਮਾਨ ਹੈ ਕਿ ਬਹੁਤੇ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਪਹਿਲੇ ਭਾਗ ਵਿਚ ਰਚੇ ਗਏ। ਦੂਜੇ ਭਾਗ ਵਿਚ ਬਹੁਤੇ ਪਦੇ ਤੇ ਅਸਟਪਦੀਆ ਦੀ ਰਚਨਾ ਹੋਈ ਤੇ ਤੀਜੇ ਭਾਗ ਵਿਚ ਲੰਮੀਆਂ ਬਾਣੀਆਂ, ਮਾਰੂ ਸੋਲਹੇ ਤੇ ਛੰਤ ਆਦਿ ਦੀ ਰਚਨਾ ਹੋਈ।

ਤੀਜੇ ਕਾਂਡ ਸਲੋਕ[੪] ਵਿਚ ਡਾ. ਤਾਰਨ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਲੋਕਾਂ ਬਾਰੇ ਵੇਰਵਾ, ਸਲੋਕਾਂ ਦੀ ਵੰਡ (ਵਿਸ਼ੇ ਤੇ ਭਾਵ ਅਨੁਸਾਰ) ਤੇ ਸਲੋਕਾਂ ਦੇ ਕਲਾਤਮਕ ਤੇ ਵਿਚਾਰਾਤਮਕ ਪੱਖਾਂ ਉੱਤੇ ਵਿਚਾਰ ਦਿੱਤੀ ਹੈ।

ਚੌਥੇ ਕਾਂਡ 'ਪਦੇ' ਵਿਚ ਡਾ. ਤਾਰਨ ਸਿੰਘ ਨੇ ਗੁਰੂ ਨਾਨਕ ਸਾਹਿਬ ਦੁਆਰਾ ਰਚੇ ਪਦਿਆਂ ਦਾ ਵਿਸ਼ਲੇਸ਼ਣ ਦਿੱਤਾ ਹੈ, ਜਿਵੇਂ: (ੳ) ਚਉਪਦੇ (ਅ) ਤਿਪਦੇ (ੲ) ਚਉਪਦੇ (ਸਿਰੀਰਾਗ ਦੇ ਚਉਪਦੇ, ਗਉੜੀ ਰਾਗ ਦੇ ਚਉਪਦੇ, ਆਸਾ ਰਾਗ ਦੇ ਚਉਪਦੇ, ਰਾਗ ਗੂਜਰੀ ਦੇ ਚਉਪਦੇ, ਰਾਗ ਵਡਹੰਸ ਦੇ ਚਉਪਦੇ, ਰਾਗ ਸੋਰਠ ਦੇ ਚਉਪਦੇ, ਰਾਗ ਧਨਾਸਰੀ ਦੇ ਚਉਪਦੇ, ਰਾਗ ਸਾਰੰਗ ਦੇ ਚਉਪਦੇ, ਰਾਗ ਮਲਾਰ ਦੇ ਚਉਪਦੇ, ਰਾਗ ਪ੍ਰਭਾਤੀ ਦੇ ਚਉਪਦੇ) ਪੰਚ ਪਦੇ। ਲੇਖ ਦੇ ਅਰੰਭ ਵਿਚ ਡਾ. ਸਾਹਿਬ 'ਪਦਾ' ਪਦ ਬਾਰੇ ਦੱਸਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪਦਾ' 'ਬੰਦ ਲਈ ਵਰਤਿਆ ਗਿਆ ਹੈ। ਭਾਵ ਦੋ ਬੰਦਾਂ ਵਾਲੇ ਸ਼ਬਦ ਨੂੰ ਦੋ-ਪਦੇ ਕਿਹਾ ਜਾਂਦਾ ਹੈ, ਇਸ ਤਰ੍ਹਾਂ ਤਿਪਦੇ, ਚਉਪਦੇ, ਪੰਚ ਪਦੇ ਆਦਿ ਹਨ।

ਪੰਜਵੇਂ ਕਾਂਡ 'ਅਸਟਪਦੀਆ' ਦੇ ਅਰੰਭ ਵਿਚ ਡਾ. ਤਾਰਨ ਸਿੰਘ ਨੇ ਅਸਟਪਦੀ ਦਾ ਭਾਵ, ਚਉਪਦੇ ਤੇ ਅਸਟਪਦੀ ਵਿਚ ਭਿੰਨਤਾ, ਗੁਰੂ ਨਾਨਕ ਸਾਹਿਬ ਦੀਆਂ ਅਸਟਪਦੀਆਂ ਦਾ ਬਿਉਰਾ ਤੇ ਫਿਰ ੧੬ ਰਾਗਾਂ (ਸਿਰੀਰਾਗ, ਮਾਝ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪਰਭਾਤੀ) ਅਨੁਸਾਰ ਅਸਟਪਦੀਆਂ ਦਾ ਵਿਸ਼ਲੇਸ਼ਣ ਦਿੱਤਾ ਹੈ। ਡਾ. ਸਾਹਿਬ ਅਨੁਸਾਰ ਅਸਟਪਦੀ ਤੋਂ ਭਾਵ ਹੈ ਅੱਠ ਬੰਦਾਂ ਦੀ ਕਵਿਤਾ, ਜਿਸ ਵਿਚ ਤਿੰਨ ਜਾਂ ਚਾਰ ਸਤਰਾਂ ਹੁੰਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਅਸਟਪਦੀਆਂ ਗੁਰੂ ਦੀ ਹਸਤੀ, ਨਾਮ ਸਿਮਰਨ ਤੇ ਮਿਲਾਪ ਦੇ ਸਾਧਨ ਦਰਸਾਉਂਦੀਆਂ ਹਨ। ਸਦਾਚਾਰਕ ਤੇ ਧਾਰਮਿਕ ਵਿਹਾਰ ਦ੍ਰਿੜ੍ਹਾਉਣਾ ਹੀ ਇਨ੍ਹਾਂ ਦਾ ਮੁੱਖ ਮਨੋਰਥ ਹੈ।

ਛੇਵੇਂ ਕਾਂਡ 'ਸੋਲਹੇ ਤੇ ਛੰਤ' ਵਿਚ ਸੋਲਹੇ ਦਾ ਭਾਵ, ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਸੋਲਹੇ ਦਾ ਰੂਪ, ਸੋਲਹੇ ਦਾ ਵਿਸ਼ਾ ਆਦਿ ਬਾਰੇ ਜਾਣਕਾਰੀ ਦਿੱਤੀ ਹੈ। ਡਾ. ਤਾਰਨ ਸਿੰਘ ਅਨੁਸਾਰ ੧੬ ਬੰਦਾਂ ਵਾਲੀ ਰਚਨਾ ਨੂੰ ਸੋਲਹੇ/ਸੋਲਹਾ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਮਾਰੂ ਰਾਗ ਵਿਚ ਸੋਲਹੇ ਆਏ ਹਨ, ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ੨੨ ਸੋਲਹੇ ਹਨ। ਇਨ੍ਹਾਂ ਸੋਲਹਿਆਂ ਦਾ ਵਿਸ਼ਾ ਬ੍ਰਹਿਮੰਡ ਦੀ ਉਤਪਤੀ ਤੇ ਵਿਕਾਸ ਹੈ। ਡਾ. ਸਾਹਿਬ ਨੇ ਇਸ ਲੇਖ ਵਿਚ ਸੋਲਹੇ ਤੋਂ ਬਾਅਦ ਛੰਤ ਦਾ ਭਾਵ ਦਰਸਾਅ ਕੇ ਛੰਤ ਬਿਉਰਾ ਆਦਿ ਦਰਜ ਕੀਤਾ ਹੈ। ਉਨ੍ਹਾਂ ਅਨੁਸਾਰ ਛੰਤ ਇਕ ਲੋਕ-ਕਾਵਿ ਹੈ ਤੇ ਛੰਤ ਪੰਜਾਬੀ ਵਿਆਹਾਂ ਵਿਚ ਗਾਏ ਜਾਣ ਵਾਲੇ ਟੱਪੇ-ਗੀਤ ਹਨ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਧਿਆਤਮਿਕ ਪੱਖ ਤੋਂ ਇਨ੍ਹਾਂ ਛੰਤਾਂ ਨੂੰ ਦਰਸਾਇਆ ਗਿਆ ਹੈ। ਗੁਰੂ ਨਾਨਕ ਸਾਹਿਬ ਦੇ ਛੰਤ ਇਸ ਪ੍ਰਕਾਰ ਹਨ: ਗਉੜੀ, ਆਸਾ, ਵਡਹੰਸ, ਧਨਾਸਰੀ, ਸੂਹੀ, ਬਿਲਾਵਲ ਤੇ ਤੁਖਾਰੀ।

ਸਤਵੇਂ ਕਾਂਡ ਵਿਚ ਗੁਰੂ ਨਾਨਕ ਸਾਹਿਬ ਦੀਆਂ ਆਕਾਰ ਪੱਖੋਂ ਛੋਟੀਆਂ ਬਾਣੀਆਂ ਦਾ ਵਰਣਨ ਹੈ, ਜਿਨ੍ਹਾਂ ਵਿਚ ਪਹਰੇ, ਸੋ ਦਰੁ, ਅਲਾਹੁਣੀਆਂ, ਕੁਚਜੀ, ਸੁਚਜੀ ਆਦਿ ਦਰਜ ਹਨ। ਇਨ੍ਹਾਂ ਬਾਣੀਆਂ ਦਾ ਸਰਵੇਖਣ ਤੇ ਵਿਸ਼ਲੇਸ਼ਣ ਦਿੱਤਾ ਗਿਆ ਹੈ।

ਅਠਵੇਂ ਕਾਂਡ 'ਜਪੁ' ਤੇ 'ਸਿਧ ਗੋਸਟਿ' ਵਿਚ ਗੁਰੂ ਨਾਨਕ ਸਾਹਿਬ ਦੀਆਂ ਲੰਮੀਆਂ ਬਾਣੀਆਂ ਦਰਜ ਹਨ। ਇਨ੍ਹਾਂ ਬਾਣੀਆਂ ਦੇ ਨਾਂ ਇਸ ਪ੍ਰਕਾਰ ਹਨ: ਜਪੁ, ਮਾਝ ਕੀ ਵਾਰ (ਰਾਗ ਮਾਝ), ਪਟੀ (ਆਸਾ), ਆਸਾ ਕੀ ਵਾਰ (ਆਸਾ), ਓਅੰਕਾਰ (ਰਾਮਕਲੀ ਦਖਣੀ), ਸਿਧ ਗੋਸਟਿ (ਰਾਮਕਲੀ), ਥਿਤੀ (ਬਿਲਾਵਲ), ਬਾਰਹ ਮਾਹਾ (ਤੁਖਾਰੀ) ਵਾਰ ਮਲਾਰ (ਮਲਾਰ)।

ਡਾ. ਤਾਰਨ ਸਿੰਘ ਨੇ ਇਨ੍ਹਾਂ ਬਾਣੀਆਂ ਦੀ ਵਰਗ-ਵੰਡ ਇਸ ਪ੍ਰਕਾਰ ਕੀਤੀ ਹੈ:-

(ੳ) ਪਹਿਲਾ ਵਰਗ (ਜਪੁ ਤੇ ਸਿਧ ਗੋਸਟਿ)

(ਅ) ਦੂਜਾ ਵਰਗ (ਤਿੰਨ ਵਾਰਾਂ-ਵਾਰ ਮਾਝ, ਵਾਰ ਆਸਾ ਤੇ ਵਾਰ ਮਲਾਰ)

(ੲ) ਤੀਜਾ ਵਰਗ (੧. ਪਟੀ ਤੇ ਓਅੰਕਾਰ ੨. ਥਿਤੀ ਤੇ ਬਾਰਹ ਮਾਹਾ)

ਇਸ ਵਰਗ-ਵੰਡ ਵਿਚ ਡਾ. ਤਾਰਨ ਸਿੰਘ ਨੇ (ੳ) ਵਰਗ ਵਿਚ ਸਿਰਫ਼ (ਜਪੁ ਤੇ ਸਿਧ ਗੋਸਟਿ ਬਾਣੀ) ਦਾ ਵਿਸਥਾਰ-ਸਹਿਤ ਵਿਸ਼ਲੇਸ਼ਣ ਦਿੱਤਾ ਹੈ। ਬਾਕੀ ਦੋ ਵਰਗਾਂ (ਅ, ੲ) ਨੂੰ ਕ੍ਰਮਵਾਰ ਕਾਂਡ ੯ ਤੇ ਕਾਂਡ ੧੦ ਵਿਚ ਵਿਚਾਰਿਆ ਹੈ। ਜਿਸ ਵਿਚ ਪਹਿਲਾਂ 'ਜਪੁ' ਬਾਣੀ ਤੇ ਬਾਣੀਕਾਰ ਸੰਬੰਧੀ, ਵਿਸ਼ਾ, ਸ਼ੈਲੀ, ਮੂਲ ਮੰਤਰ ਦੀ ਵਿਆਖਿਆ ਵੱਖ-ਵੱਖ ਪੱਖਾਂ (ਸਚਿਆਰ, ਗੁਰੂ ਦੀ ਸਿੱਖਿਆ, ਨਾਮ ਦੀ ਮਹਾਨਤਾ ਆਦਿ) ਤੇ ਜਪੁ ਬਾਣੀ ਦੇ ਕਲਾ ਪੱਖ ਆਦਿ ਨੂੰ ਸ਼ਾਮਲ ਕੀਤਾ ਹੈ।

ਜਪੁ ਬਾਣੀ ਤੋਂ ਬਾਅਦ ਸਿਧ ਗੋਸਟਿ ਬਾਣੀ ਬਾਰੇ ਵਿਚਾਰ ਦਿੱਤੀ ਹੈ। ਇਸ ਵਿਚ ਸਿਧ ਗੋਸਟਿ ਬਾਣੀ ਦੇ ਰਚਨਾਕਾਲ, ਗੁਰੂ ਸਾਹਿਬ ਦੀ ਸਿਧਾਂ ਨਾਲ ਗੋਸਟਿ

ਸੰਬੰਧੀ, ਸਿਧ ਗੋਸਟਿ ਬਾਣੀ ਦੀ ਮਹਾਨਤਾ ਤੇ ਸਿਧ ਗੋਸਟਿ ਬਾਣੀ ਦਾ ਸਾਰ ਆਦਿ ਪੱਖਾਂ ਨੂੰ ਸ਼ਾਮਲ ਕੀਤਾ ਹੈ।

ਨੌਵੇਂ ਕਾਂਡ ਵਿਚ ਅਠਵੇਂ ਕਾਂਡ ਦੇ ਵਰਗ (ਅ) ਦੀਆਂ ਬਾਣੀਆਂ (ਵਾਰ ਮਾਝ, ਆਸਾ ਤੇ ਮਲਾਰ) ਦਾ ਬਹੁਪੱਖੀ ਵਿਸ਼ਲੇਸ਼ਣ ਹੈ, ਜਿਵੇਂ ਪਰਮਾਤਮਾ, ਗੁਰੂ, ਮਨੁੱਖ ਆਦਿ। ਇਸ ਤੋਂ ਬਾਅਦ ਹਰ ਵਾਰ ਦਾ ਸਾਰ ਅਲੱਗ-ਅਲੱਗ ਦਿੱਤਾ ਹੈ।

ਕਾਂਡ ਦਸਵੇਂ ਵਿਚ ਅਠਵੇਂ ਕਾਂਡ ਦੇ ਵਰਗ (ੲ) ਨੂੰ ਰੱਖਿਆ ਗਿਆ ਹੈ। ਇਸ ਵਰਗ ਦੇ ਦੋ ਭਾਗ ਹਨ- ੧. ਪਟੀ (ਰਾਗ ਆਸਾ) ਤੇ ਓਅੰਕਾਰ (ਰਾਗ ਰਾਮਕਲੀ) ਅਤੇ ਦੂਜੇ ਭਾਗ ਵਿਚ ਥਿਤੀ (ਰਾਗ ਬਿਲਾਵਲ) ਅਤੇ ਬਾਰਹ ਮਾਹਾ (ਰਾਗ ਤੁਖਾਰੀ)। ਪਹਿਲੇ ਭਾਗ ਦੀਆਂ ਬਾਣੀਆਂ ਦੀ ਮੁੱਢਲੀ ਜਾਣ-ਪਛਾਣ ਤੋਂ ਬਾਅਦ, ਪਟੀ ਬਾਣੀ ਦਾ ਇਤਿਹਾਸਿਕ ਪਿਛੋਕੜ, ਮਹਾਨਤਾ ਪਟੀ ਬਾਣੀ ਦੇ ਵੱਖ-ਵੱਖ ਵਿਸ਼ਿਆਂ (ਪਰਮਾਤਮਾ ਦੀ ਭਗਤੀ, ਰਚਨਹਾਰ ਤੇ ਮਨੁੱਖ ਆਦਿ) ਨੂੰ ਸ਼ਾਮਲ ਕੀਤਾ ਹੈ। ਓਅੰਕਾਰ ਬਾਣੀ ਦੀ ਬਣਤਰ, ਵਿਸ਼ੇਸ਼ਤਾਵਾਂ, ਵਿਚਾਰਾਤਮਕ ਪੱਖ ਆਦਿ ਬਾਰੇ ਜ਼ਿਕਰ ਕੀਤਾ ਹੈ।

ਭਾਗ ਦੂਜੇ ਦੀ ਥਿਤੀ ਬਾਣੀ ਦੀ ਪਹਿਲਾਂ ਬਣਤਰ ਤੇ ਫੇਰ ਬੰਦ ਵਾਰ ਥਿਤੀ ਬਾਣੀ ਦਾ ਭਾਵ ਆਦਿ ਦਿੱਤਾ ਗਿਆ ਹੈ। ਇਸ ਤੋਂ ਬਾਅਦ ਬਾਰਹ ਮਾਹਾ ਦੀ ਬਾਣੀ ਦੀ ਮਹਾਨਤਾ, ਥਿਤੀ ਤੇ ਬਾਰਹ ਮਾਹਾ ਦੀਆਂ ਸਮਾਨਤਾਵਾਂ, ਗੁਰੂ ਨਾਨਕ ਦੇ 'ਬਾਰ' ਵਿਚ ਬਿਤਾਏ ਜੀਵਨ ਤੇ ਗੁਰੂ ਜੀ ਦਾ ਪ੍ਰਭੂ ਪ੍ਰੇਮ ਸਿਧਾਂਤ ਬਾਰੇ ਚਰਚਾ ਕੀਤੀ ਗਈ ਹੈ।

ਕਾਂਡ ੧੧ 'ਵਿਚਾਰਧਾਰਾ ਤੇ ਚਿੰਤਨ' ਵਿਚ ਡਾ. ਤਾਰਨ ਸਿੰਘ ਨੇ ਲੇਖ ਦੇ ਅਰੰਭ ਵਿਚ ਗੁਰੂ ਨਾਨਕ ਸਾਹਿਬ ਦੀ ਰਚਨਾ ਦੀ ਮਹਾਨਤਾ, ਮਹਾਨਤਾ ਦੇ ਕਾਰਨ, ਬਾਣੀ ਰਚਨਾ ਦੇ ਮੰਤਵ, ਦਾਰਸ਼ਨਿਕ, ਧਾਰਮਿਕ ਤੇ ਸਮਾਜਿਕ ਵਿਚਾਰਾਂ ਆਦਿ ਦਾ ਵਿਸ਼ਲੇਸ਼ਣ ਕੀਤਾ ਹੈ।

ਦਾਰਸ਼ਨਿਕ ਸਿਰਲੇਖ ਅਧੀਨ ਅਕਾਲ ਪੁਰਖ (ਨਿਰੰਕਾਰ/ਨਿਰਗੁਣ, ਸਰਗੁਣ, ਦੈਵੀ-ਸ਼ਕਤੀਆਂ, ਗੁਰੁ ਪਾਰਬ੍ਰਹਮ, ਨਾਮ ਸਰੂਪ, ਬੰਧਪ ਸਰੂਪ, ਜੰਤੂ ਸਰੂਪ), ਜੀਵ-ਆਤਮਾ (ਮਨੁੱਖ ਵਿਚ ਅਬਨਾਸ਼ੀ ਤੱਤ, 'ਜੋਤਿ' ਦਾ ਸਰੂਪ, ਸੀਮਤ ਬ੍ਰਹਮ ਤੇ ਆਵਾਗਵਨ, ਮੁਕਤੀ) ਪ੍ਰਕਿਰਤੀ (ਜਗਤ ਉਤਪਤੀ, ਜਗਤ ਦੀ ਅਸਲੀਅਤ, ਪ੍ਰਕ੍ਰਿਤੀ ਦਾ ਦਾਰਸ਼ਨਿਕ ਪੱਖ) ਦੇ ਇਨ੍ਹਾਂ ਪੱਖਾਂ ਨੂੰ ਵਿਚਾਰਿਆ ਹੈ।

ਧਾਰਮਿਕ ਸਿਰਲੇਖ ਵਿਚ ਧਰਮ (ਜੀਵਨ ਪਰਯੋਜਨ, ਮੁਕਤੀ ਪ੍ਰਾਪਤੀ ਦੇ ਪ੍ਰਚਲਿਤ ਸਾਧਨ, ਨਾਮ ਭਗਤੀ, ਗੁਰ ਭਗਤੀ, ਧਰਮਾਚਾਰ) ਆਦਿ ਨੂੰ ਸ਼ਾਮਲ ਕੀਤਾ ਹੈ।

ਸਮਾਜਿਕ ਸਿਰਲੇਖ ਵਿਚ (ਮਾਨਵਤਾ ਤੇ ਸਮਾਜ) ਦੇ ਬਹੁਪੱਖਾਂ ਨੂੰ ਗੁਰੂ ਸਾਹਿਬ ਦੀ ਬਾਣੀ ਅਨੁਸਾਰ ਦਰਸਾਇਆ ਹੈ, ਜਿਵੇਂ: ਸਭ ਧਰਮਾਂ ਦਾ ਸਤਿਕਾਰ, ਇਸਤਰੀ ਦੀ ਮਹਾਨਤਾ, ਸਾਰੇ ਧਰਮਾਂ ਨੂੰ ਬਰਾਬਰੀ 'ਤੇ ਲਿਆਉਣਾ, ਕਿੱਤਿਆਂ ਵਾਲੇ ਤੇ ਕਾਮਿਆਂ ਨੂੰ ਉੱਚ ਗੁਣ ਦੇ ਧਾਰਨੀ ਹੋਣ ਲਈ ਪ੍ਰੇਰਨਾ ਆਦਿ।

ਕਾਂਡ ੧੨ 'ਰਾਗ ਤੇ ਕਵਿਤਾ ਦਾ ਸੰਜੋਗ' ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਤੇ ਰਾਗ ਦਾ ਸੰਬੰਧ ਦਰਸਾਇਆ ਹੈ। ਇਸ ਲੇਖ ਵਿਚ ਰਾਗ ਸੰਬੰਧੀ ਕੁਝ ਨਿਯਮ ਦੱਸੇ ਹੋਏ ਹਨ, ਜਿਵੇਂ: ਰਾਗ ਗਾਇਨ ਦਾ ਸਮਾਂ, ਰਾਗ ਦਾ ਸੰਬੰਧ ਕਿਸ ਮੌਸਮ ਨਾਲ, ਰਾਗ ਦਾ ਸੰਬੰਧ ਸਥਾਨ ਨਾਲ ਆਦਿ।

ਕਾਂਡ ੧੩ 'ਗੁਰੂ ਸਾਹਿਬ ਦੀ ਕਾਵਿ-ਸ਼ੈਲੀ' ਵਿਚ ਗੁਰੂ ਨਾਨਕ ਸਾਹਿਬ ਦੀ ਕਾਵਿ-ਸ਼ੈਲੀ ਨੂੰ ਕਈ ਪੱਖਾਂ ਤੋਂ ਵਿਚਾਰਿਆ ਹੈ: ੧ ਸ਼ੈਲੀ ਦੀਆਂ ਸਰਬ-ਵਿਆਪੀ ਵਿਸ਼ੇਸ਼ਤਾਈਆਂ। ੨. ਬੋਲੀ ਤੇ ਕਾਵਿ-ਸ਼ਬਦਾਵਲੀ। ੩. ਬਾਣੀ ਵਿਚ ਰਸਾਂ ਦੀ ਵਰਤੋਂ। ੪. ਬਿੰਬਾਵਲੀ। ੫. ਛੰਦਾ ਬੰਦੀ ੬. ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪ੍ਰਸਾਦੀ ਗੁਣ ਆਦਿ। ਇਨ੍ਹਾਂ ਪੱਖਾਂ ਉੱਤੇ ਵਿਚਾਰ ਕਰਨ ਤੋਂ ਬਾਅਦ ਡਾ. ਤਾਰਨ ਸਿੰਘ ਨੇ ਇਹ ਸਿੱਧ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਕਾਵਿ-ਸ਼ੈਲੀ ਵਿਚ ਰਹੱਸਵਾਦੀ, ਦਾਰਸ਼ਨਿਕ ਸਿੱਖਿਆਦਾਇਕ ਪ੍ਰਵਿਰਤੀਆਂ ਸਨ। ਸਭ ਤੋਂ ਅਹਿਮ ਗੱਲ ਇਹ ਹੈ ਕਿ ਗੁਰੂ ਸਾਹਿਬ ਆਪਣੇ ਭਾਵਾਂ ਨੂੰ ਲੋਕ ਬੋਲੀ ਵਿਚ ਹੀ ਉਚਾਰਦੇ ਸਨ। ਗੁਰੂ ਸਾਹਿਬ ਦੀ ਕਾਵਿ-ਕਲਾ ਤੇ ਕਾਵਿ-ਸ਼ੈਲੀ ਨੂੰ ਇਨ੍ਹਾਂ ਸਾਰੀਆਂ ਗੱਲਾਂ ਨੇ ਪ੍ਰਭਾਵਿਤ ਕੀਤਾ।

ਕਾਂਡ ੧੪ ਵਿਚ 'ਸਾਰ' ਦਰਜ ਹੈ, ਜਿਸ ਵਿਚ ਡਾ. ਤਾਰਨ ਸਿੰਘ ਨੇ ਸਪੱਸ਼ਟ ਕੀਤਾ ਹੈ ਕਿ ਗੁਰੂ ਸਾਹਿਬ ਦੀ ਸਾਰੀ ਬਾਣੀ ਦਾ ਸੰਸਾਰ ਸਾਹਿਤ ਵਿਚ ਅਹਿਮ ਯੋਗਦਾਨ ਹੈ। ਗੁਰੂ ਸਾਹਿਬ ਦੀ ਪਦਵੀ ਜਗਤ-ਗੁਰੂ ਦੀ ਹੈ ਅਤੇ ਹਰ ਪੱਖੋਂ ਸਮਰੱਥ ਗੁਰੂ ਸਨ। ਉਨ੍ਹਾਂ ਦੀ ਬਾਣੀ ਦੇ ਪ੍ਰਮੁੱਖ ਵਿਸ਼ੇ ਪਰਮਾਤਮਾ, ਪ੍ਰਕਿਰਤੀ, ਆਤਮਾ, ਨਾਮ, ਗੁਰੂ, ਸੰਗਤ ਆਦਿ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਖੰਡ, ਧਾਰਮਿਕ ਅਧੋਗਤੀ ਤੇ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਦਾ ਉਪਰਾਲਾ ਕੀਤਾ।

ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਡਾ. ਤਾਰਨ ਸਿੰਘ ਦੀ ਇਹ ਪੁਸਤਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਵਿਚਾਰਧਾਰਾ ਸੰਬੰਧੀ ਤੱਥ-ਮੂਲਕ ਵੇਰਵੇ ਪੇਸ਼ ਕਰਨ ਦੇ ਨਾਲ-ਨਾਲ ਡਾ. ਤਾਰਨ ਸਿੰਘ ਦੀ ਪ੍ਰਤਿਭਾ ਵੀ ਜ਼ਾਹਰ ਕਰਦੀ ਹੈ।

## ਹਵਾਲੇ ਤੇ ਟਿੱਪਣੀਆਂ

੧. ਡਾ. ਤਾਰਨ ਸਿੰਘ ਅਨੁਸਾਰ ਇਸ ਪ੍ਰਭਾਵ ਤੋਂ ਭਾਵ ਇਹ ਨਹੀਂ ਕਿ ਗੁਰੂ ਸਾਹਿਬ ਸਮੁੱਚੇ ਤੌਰ ਉੱਤੇ ਇਨ੍ਹਾਂ ਦੇ ਹਾਮੀ ਸਨ। ਹਾਂ, ਗੁਰੂ ਸਾਹਿਬ ਨੇ ਹਰੇਕ ਧਰਮ ਸਚਾਈਆਂ ਨੂੰ ਜ਼ਰੂਰ ਸਤਿਕਾਰਿਆ ਹੈ ਤੇ ਨਾਲ ਹੀ ਧਰਮਾਂ ਦੇ ਅਨੁਯਾਈਆਂ (ਕਾਜ਼ੀ, ਪੰਡਿਤ) ਵਿਚ ਆਈਆਂ ਊਣਤਾਈਆਂ ਦਾ ਖੰਡਨ ਵੀ ਕੀਤਾ ਹੈ।

੨. *ਗੁਰੂ ਨਾਨਕ-ਚਿੰਤਨ ਤੇ ਕਲਾ*, ਪੰਨਾ ੧੭.

੩. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੭੨੨.

੪. ਸਲੋਕ ਪਦ ਦੀ ਵਰਤੋਂ ਡਾ. ਤਾਰਨ ਸਿੰਘ ਇਸ ਤਰ੍ਹਾਂ ਹੀ ਕਰਦੇ ਹਨ। ਡਾ. ਸਾਹਿਬ ਸਲੋਕ (ਪੈਰ ਬਿੰਦੀ) ਨਹੀਂ ਵਰਤਦੇ। ਇਸ ਲਈ ਹਥਲੇ ਲੇਖ ਵੀ ਸਲੋਕ ਹੀ ਰੱਖਿਆ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਪ੍ਰਮੁੱਖ ਸੰਦਰਭ ਗ੍ਰੰਥ : ਇਕ ਸਰਵੇਖਣ

*-ਬੀਬੀ ਸੰਦੀਪ ਕੌਰ**

## ਭੂਮਿਕਾ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਵਿਸ਼ੇਸ਼ ਕਰਕੇ ਬਾਣੀ ਸੰਬੰਧੀ ਕਾਫੀ ਸਾਰੇ ਹਵਾਲਾ ਅਥਵਾ ਸੰਦਰਭ ਗ੍ਰੰਥ ਪ੍ਰਾਪਤ ਹਨ ਇਨ੍ਹਾਂ ਵਿੱਚੋਂ ਬਹੁਤ ਸਾਰੇ ਗ੍ਰੰਥ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ (੧੯੬੯ ਈ.) ਨੂੰ ਸਮਰਪਿਤ ਕਰ ਕੇ ਤਿਆਰ ਕੀਤੇ ਗਏ ਹਨ। ਇਸ ਲੇਖ ਵਿਚ ਪ੍ਰਾਪਤ ਕੁਝ ਚੋਣਵੇਂ ਸੰਦਰਭ ਗ੍ਰੰਥਾਂ ਦਾ ਸੰਖਿਪਤ ਵੇਰਵਾ ਦਿੱਤਾ ਜਾ ਰਿਹਾ ਹੈ ਤਾਂ ਕਿ ਗੁਰੂ ਜੀ ਦੇ ੫੫੦-ਸਾਲਾ ਨੂੰ ਸਮਰਪਤਿ ਕੀਤੇ ਜਾਣ ਵਾਲੇ ਖੋਜ-ਕਾਰਜਾਂ ਵਿਚ ਖੋਜਾਰਥੀ ਇਨ੍ਹਾਂ ਤੋਂ ਸਹਾਇਤਾ ਲੈ ਸਕਣ। ਦਿੱਤੇ ਗਏ ਵੇਰਵੇ ਪੰਜਾਬੀ, ਅੰਗਰੇਜ਼ੀ ਅਤੇ ਹਿੰਦੀ ਭਾਸ਼ਾਈ ਹਨ ਅਤੇ ਇੱਥੇ ਇਨ੍ਹਾਂ ਨੂੰ ਪ੍ਰਕਾਸ਼ਨਾ ਦੇ ਕਾਲ-ਕ੍ਰਮ ਅਨੁਸਾਰ ਦਿੱਤਾ ਗਿਆ ਹੈ :

## ਪੰਜਾਬੀ

**੧. ਡਾ. ਕਾਲਾ ਸਿੰਘ ਬੇਦੀ, *ਗੁਰੂ ਨਾਨਕ ਸ਼ਬਦ ਰਤਨਾਕਰ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੫ (ਦੂਜੀ ਵਾਰ ੧੯੯੦)**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਏ ਹਵਾਲਿਆਂ, ਸੰਕੇਤਾਂ ਤੇ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੈ ਅਤੇ ਨਾਲ ਹੀ ਇਨ੍ਹਾਂ ਦੇ ਇਤਿਹਾਸਿਕ ਤੇ ਸਾਹਿਤਕ ਪਿਛੋਕੜ ਬਾਰੇ ਦੱਸਿਆ ਗਿਆ ਹੈ। ਇਸ ਵਿਚ ਗੁਰਮੁਖੀ ਦੇ ਅੱਖਰਾਂ ਦੇ ਕ੍ਰਮ-ਅਨੁਸਾਰ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੈ।

**੨. *ਗੁਰੂ ਨਾਨਕ ਦਰਸ਼ਨ*, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੬੯.**

ਇਸ ਸੰਦਰਭ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੂਲ ਬਾਣੀ ਅਤੇ ਔਖੇ ਸ਼ਬਦਾਂ ਦੇ ਅਰਥ ਹਨ। ਇਸ ਵਿਚ ਸ਼ਬਦਾਂ ਦੇ ਅਰਥ ਪੁਸਤਕ ਦੇ ਆਖੀਰ ਵਿਚ ਦਿੱਤੇ ਗਏ ਹਨ।

**੩. ਡਾ.ਤਾਰਨ ਸਿੰਘ (ਸੰਪਾ.,ਟੀਕਾਕਾਰ), *ਗੁਰੂ ਨਾਨਕ ਬਾਣੀ ਪ੍ਰਕਾਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੯.**

ਇਹ ਟੀਕਾ ਡਾ. ਤਾਰਨ ਸਿੰਘ ਨੇ ਕੀਤਾ ਹੈ , ਇਸ ਨੂੰ ਸ. ਨਰੈਣ ਸਿੰਘ ਨੇ ਸੋਧਿਆ ਹੈ। ਇਹ ਟੀਕਾ ਦੋ ਭਾਗਾਂ ਵਿਚ ਹੈ। ਇਸ ਵਿਚ ਗੁਰੂ ਜੀ ਦੀ ਸਾਰੀ ਬਾਣੀ

**ਖੋਜਾਰਥਣ, ਪੀਐਚ.ਡੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ। ਮੋ.+੯੧੯੮੭੨੩੫੬੬੮੯*

ਉਸੇ ਤਰਤੀਬ ਤੇ ਰਾਗ-ਕ੍ਰਮ ਅਨੁਸਾਰ ਸੰਕਲਿਤ ਹੈ, ਜਿਸ ਤਰ੍ਹਾਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਮੂਲ ਦੀ ਹਰ ਸਤਰ ਨੂੰ ਅੰਕ ਦੇ ਕੇ ਟੀਕੇ ਦੀਆਂ ਸਤਰਾਂ ਨੂੰ ਉਹ ਹੀ ਅੰਕ ਦਿੱਤਾ ਗਿਆ ਹੈ। ਇਸ ਟੀਕੇ ਦੇ ਦੋਨੋਂ ਭਾਗ ੧੫੪੯ ਪੰਨਿਆਂ ਦੇ ਹਨ। ਇਸ ਟੀਕੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਮੂਲ ਪਾਠ ਸ਼ਬਦਾਰਥ ਅਤੇ ਟੀਕੇ ਦਿੱਤੇ ਗਏ ਹਨ। ਇਹ ਹਵਾਲਾ ਗ੍ਰੰਥ ਗੁਰੂ ਨਾਨਕ ਅਧਿਐਨ ਵਿਚ ਵਿਸ਼ੇਸ਼ ਸਹਾਇਕ ਟੂਲ ਵਜੋਂ ਕਾਰਜਸ਼ੀਲ ਰਹਿੰਦਾ ਹੈ।

**੪. ਕਪੂਰ ਸਿੰਘ ਘੁੰਮਣ (ਸੰਪਾ.), ਕਿਰਪਾਲ ਸਿੰਘ ਕਸੇਲ (ਸੰਪਾ.), ਵਧਾਵਾ ਸਿੰਘ (ਸੰਪਾ.), *ਸ਼ਬਦਾਰਥ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ*, ਭਾਸ਼ਾ ਵਿਭਾਗ ਪੰਜਾਬ, ੧੯੭੦.**

ਇਸ ਸੰਦਰਭ ਗ੍ਰੰਥ ਵਿਚ ਗੁਰੂ ਜੀ ਦੇ ਜੀਵਨ ਸਮੇਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ, ਉਪਰਾਗਾਂ ਅਤੇ ਕਾਵਿ ਰੂਪਾਂ ਤੇ ਵਿਸ਼ੇਸ਼ ਸਿਰਲੇਖਾਂ ਅਨੁਸਾਰ ਮੂਲ ਪਾਠ ਅਤੇ ਸ਼ਬਦ-ਅਰਥ ਦਿੱਤੇ ਗਏ ਹਨ। ਇਸ ਵਿਚ ਬਾਣੀਆਂ ਬਾਰੇ ਸੰਖੇਪ ਜਾਣਕਾਰੀ ਪ੍ਰਾਪਤ ਹੁੰਦੀ ਹੈ ਅਤੇ ਰਾਗ ਤਤਕਰਾ ਤੇ ਸ਼ਬਦ ਤਤਕਰਾ ਵੀ ਦਿੱਤਾ ਗਿਆ ਹੈ।

**੫. ਫ਼ੌਜਾ ਸਿੰਘ, ਕਿਰਪਾਲ ਸਿੰਘ, *ਐਟਲਸ ਗੁਰੂ ਨਾਨਕ ਦੇਵ ਜੀ ਦੇ ਸਫ਼ਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੬ (ਦੂਜਾ ਐਡੀਸ਼ਨ ੧੯੯੧).**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਫ਼ਰਾਂ ਦਾ ਵਰਣਨ ਅੰਗਰੇਜ਼ੀ ਅਤੇ ਪੰਜਾਬੀ ਵਿਚ ਕੀਤਾ ਗਿਆ ਹੈ। ਇਸ ਵਿਚ ਮਹੱਤਵਪੂਰਨ ਸਥਾਨਾਂ ਅਤੇ ਯਾਤਰਾਵਾਂ ਨਾਲ ਸੰਬੰਧਿਤ ਨਕਸ਼ੇ ਵੀ ਦਿੱਤੇ ਗਏ ਹਨ। ਇਸ ਵਿਚ ਗੁਰੂ ਜੀ ਦੀ ਯਾਦ ਵਿਚ ਬਣੇ ਹੋਏ ਗੁਰਦੁਆਰਾ ਸਾਹਿਬਾਨ ਸੰਬੰਧੀ ਵੀ ਸੰਖੇਪ ਵਿਚ ਜਾਣਕਾਰੀ ਮਿਲਦੀ ਹੈ।

**੬. ਡਾ.ਹਰਨਾਮ ਸਿੰਘ ਸ਼ਾਨ (ਸੰਪਾ.), *ਗੁਰੂ ਬਾਬੇ ਦੀ ਬਾਣੀ*, ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ (ਦੂਜੀ ਵਾਰ), ੧੯੯੬.**

ਇਸ ਸੰਦਰਭ ਪੁਸਤਕ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਦੂਜੇ ਵਿਚ ਉਨ੍ਹਾਂ ਦੁਆਰਾ ਰਚਿਤ ਬਾਣੀ ਦਾ ਵੇਰਵਾ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਸੰਗ੍ਰਹਿ ਕਰ ਕੇ ਉਸ ਦੇ ਭਾਵਾਅਰਥ, ਸ਼ਬਦਾਰਥ, ਵੇਰਵਾ, ਵਿਉਂਤ, ਜਾਣ-ਪਛਾਣ ਅਤੇ ਬਿਓਰਾ ਦਿੱਤਾ ਗਿਆ ਹੈ। ਇਸ ਵਿਚ ਮੂਲ ਪਾਠ ਅਤੇ ਪਦ-ਅਰਥ ਵੀ ਦਿੱਤੇ ਗਏ ਹਨ। ਇਸ ਵਿਚ ਤੁਕ-ਸੂਚੀ ਵੀ ਲਗਾਈ ਗਈ ਹੈ ਜਿਸ ਵਿਚ ਸ਼ਬਦਾਂ ਅਤੇ ਪਉੜੀਆਂ ਦੀਆਂ ਪਹਿਲੀਆਂ ਤੁਕਾਂ ਦਿੱਤੀਆਂ ਗਈਆਂ ਹਨ।

**੭.ਗੁਰਬਚਨ ਸਿੰਘ ਨਈਅਰ, *ਗੁਰੂ ਨਾਨਕ ਵਿਆਖਿਆਤਮਕ ਪੁਸਤਕ-ਮਾਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭.**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਿਕ, ਸਮਾਜਿਕ, ਰਾਜਨੀਤਿਕ ਅਤੇ ਸੱਭਿਆਚਾਰਕ ਆਦਿ ਪੱਖਾਂ ਨੂੰ ਦਰਸਾਉਂਦੀਆਂ ਹੋਈਆਂ ਪੰਜਾਬੀ, ਅੰਗਰੇਜ਼ੀ, ਉਰਦੂ ਅਤੇ ਫ਼ਾਰਸੀ ਵਿਚ ਲਿਖੀਆਂ ਸਰੋਤ ਪੁਸਤਕਾਂ ਬਾਰੇ ਵਿਆਖਿਆਤਮਕ ਵਿਵਰਣ ਦਿੱਤਾ ਹੈ। ਇਸ ਵਿਚ ਕੁਝ ਖੋਜ ਨਿਬੰਧ ਵੀ ਲਏ ਗਏ ਹਨ। ਇਸ ਦੇ ਅੰਗਰੇਜ਼ੀ ਭਾਸ਼ਾ ਵਾਲੇ ਵਿਆਖਿਆਤਮਕ ਅੰਦਰਾਜਾਂ ਵਿਚ ਵੀ ਕਈ ਅਜਿਹੀਆਂ ਪੁਸਤਕਾਂ ਲਈਆਂ ਗਈਆਂ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ੧੯੬੯ ਈ. ਵਿਚ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ।

**੧੦. ਡਾ. ਗੁਰਨਾਮ ਕੌਰ (ਸੰਪਾ.), *ਤੁਕ ਤਤਕਰਾ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੯੯.**

ਇਹ ਸੰਦਰਭ ਪੁਸਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ, ਬਾਣੀ ਦਾ ਤੁਕ-ਤਤਕਰਾ, ਅਨੁਕ੍ਰਮਣਿਕਾ ਅਤੇ ਕੋਸ਼ ਹੈ। ਇਸ ਵਿਚ ਤੁਕਾਂ ਗੁਰਮੁਖੀ ਦੇ ਪੈਂਤੀ ਅੱਖਰਾਂ ਦੇ ਕ੍ਰਮ ਵਿਚ ਲਗਾਈਆਂ ਗਈਆਂ ਹਨ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਸੰਖੇਪ ਜਾਣਕਾਰੀ ਵੀ ਦਿੱਤੀ ਗਈ ਹੈ।

**੧੧. (ਪ੍ਰੋ.) ਹਰੀ ਸਿੰਘ ਕਾਦੀਆਂ, *ਗੁਰੂ ਨਾਨਕ ਸਾਰ ਬਚਨਾਵਲੀ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, ੨੦੧੦.**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਕੁਝ ਚੋਣਵੇਂ ਸ਼ਬਦ ਲੈ ਕੇ ਉਨ੍ਹਾਂ ਦੇ ਸਿਰਲੇਖਾਂ ਸਮੇਤ ਵਿਆਖਿਆ ਕੀਤੀ ਗਈ ਹੈ ਅਤੇ ਤਰਤੀਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਿਆਂ ਅਨੁਸਾਰ ਹੀ ਰੱਖੀ ਗਈ ਹੈ। ਇਹ ਇਕ ਤਰ੍ਹਾਂ ਦਾ 'ਵਿਚਾਰ ਕੋਸ਼' ਹੈ।

**ਅੰਗਰੇਜ਼ੀ**

**੧. Sher Singh, *Guru Nanak On The Malady of Man,* Sterling Publishers (P) Ltd. Delhi, 1968.**

ਇਹ ਪੁਸਤਕ ਇਕ ਤਰ੍ਹਾਂ ਦਾ ਵਿਚਾਰ ਕੋਸ਼ ਹੈ। ਇਸ ਵਿਚ ਵੱਖੋ-ਵੱਖਰੇ ਸਿਰਲੇਖਾਂ ਅਧੀਨ ਚੋਣਵੀਂ ਬਾਣੀ ਦਾ ਅੰਗਰੇਜ਼ੀ ਅਨੁਵਾਦ ਹੈ।

**2. Dr. Ganda Singh, *'Sources on The Life & Teachings of Guru Nanak (Guru Nanak's Birth Quincentenary Volume)' The Punjab Past and Present,* Vol.3, Punjabi University Patiala, September, 1969.**

ਗੁਰੂ ਨਾਨਕ ਸਾਹਿਬ ਜੀ ਦੇ ਗੁਰਮੁਖੀ, ਫ਼ਾਰਸੀ, ਅੰਗਰੇਜ਼ੀ, ਉਰਦੂ ਆਦਿ ਸ੍ਰੋਤਾਂ ਬਾਰੇ, ਹੁਣ ਤਕ ਦਾ ਇਹ ਸਭ ਤੋਂ ਮਹੱਤਵਪੂਰਨ ਸੰਦਰਭ ਗ੍ਰੰਥ ਹੈ, ਜਿਸ ਵਿਚ

ਵਿਧੀਵਤ ਤਰੀਕੇ ਨਾਲ ਵੇਰਵੇ ਮਿਲਦੇ ਹਨ। ਇਹ ਇਕ ਤਰ੍ਹਾਂ ਦੀ ਸ੍ਰੋਤ ਪੁਸਤਕ ਹੈ।

**3. Gurbachan Singh Talib (editor), *Guru Nanak Commemorative Volume,* Punjabi University, Patiala**

੧੯੬੯ ਵਿਚ ਦੇਸ਼ਾਂ-ਵਿਦੇਸ਼ਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ੫੦੦-ਸਾਲਾ ਸ਼ਤਾਬਦੀ ਜੋ ਮਨਾਈ ਗਈ, ਖਾਸ ਕਰਕੇ ਯੂਨੀਵਰਸਿਟੀਆਂ 'ਚ ਜੋ ਸੈਮੀਨਾਰ ਹੋਏ ਉਨ੍ਹਾਂ ਸੰਬੰਧੀ ਸੂਚਨਾਵਾਂ ਤੇ ਚੋਣਵੇਂ ਪਰਚੇ ਅਤੇ ਰਿਪੋਰਟਾਂ ਇਸ ਸੰਦਰਭ-ਗ੍ਰੰਥ ਵਿਚ ਲਾਈਆਂ ਗਈਆਂ ਹਨ।

**4. Khushwant Singh, *Hymns of Guru Nanak,* New Delhi, 1969 (Reprinted 2006).**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਖੇਪ ਜੀਵਨ ਅਤੇ ਉਨ੍ਹਾਂ ਦੀਆਂ ਚੋਣਵੀਆਂ ਬਾਣੀਆਂ ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਸੰਬੰਧਿਤ ਚਿੱਤਰ ਵੀ ਦਿੱਤੇ ਗਏ ਹਨ।

**5. Sarjit Singh Bal (editor), *Guru Nanak in the eyes of Non-Sikhs,* Punjabi University Patiala, 1969 (reprint 1995).**

ਇਸ ਸੰਦਰਭ-ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਬਾਰੇ ਫ਼ਾਰਸੀ ਅਤੇ ਅੰਗਰੇਜ਼ੀ ਦੇ ਪੁਰਾਣੇ ੧੨ ਵਿਦਵਾਨਾਂ (Mohsin Fani, Mahipatis, Ghulam Hussain Khan, J.Malcolm, Rev. W. Ward, W. L. M' Gregor, J. D. Cunningham, R. N. Cust, E. Trumpp, F. Pincott , Muhammad Latif, Muhammad Iqbal) ਦੇ ਅਨੁਭਵ ਲਾਏ ਗਏ ਹਨ।

**6. Harbhajan Singh, *Gems of the Thoughts from Guru Nanak* Bani (ਗੁਰੂ ਨਾਨਕ ਅਨਮੋਲ ਬਚਨ), Dharm Parchar Committee Amritsar, 1971.**

ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ੯੭੮ ਸ਼ਬਦਾਂ ਵਿੱਚੋਂ ਸੰਖੇਪਤਾ ਤੇ ਸਹੂਲਤ ਨੂੰ ਮੁੱਖ ਰੱਖ ਕੇ ਕੁਝ ਕੁ ਵੀਚਾਰ ਇਕ ਥਾਂ ਇਕੱਤਰ ਕਰ ਕੇ ਹਿੰਦੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ ਹੈ। ਇਸ ਵਿਚ ਗੁਰਬਾਣੀ ਦੀਆਂ ਤੁਕਾਂ ਨੂੰ ਹਿੰਦੀ ਵਿਚ ਲਿਖਣ ਵਾਲੇ ਲਗਾਂ-ਮਾਤਰਾਂ ਉਸ ਤਰ੍ਹਾਂ ਹੀ ਰੱਖੀਆਂ ਗਈਆਂ ਹਨ ਜਿਵੇਂ ਗੁਰਮੁਖੀ ਵਿਚ ਹਨ। ਜਿਵੇਂ ਕਿ :

*ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥*

*Awpx hQI Awpxw Awpy hI kwju svwrIAY ]*

*With our own hands (ourselves) let us arrange our own affairs.*

**7. S. Manmohan Singh Advocate (Translatator), *Hymns of Guru Nanak*, Language Department Punjab, Second edition 1987.**

ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਿਹੜੀ ਕਿ ਰਾਗ ਅਧੀਨ ਅਤੇ ਰਾਗ ਰਹਿਤ ਹੈ ਉਸ ਦਾ ੯੪੨ ਪੰਨਿਆਂ ਵਿਚ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ ਹੈ। ਸ. ਮਨਮੋਹਨ ਸਿੰਘ ਦੇ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਵਾਦ (Sri Guru Granth Sahib : English & Punjabi Translation, Shiromani Gurdwara Parbandhak Committee, Amritsar. Eighteen edition 2009, 8 Vols) ਵਿੱਚੋਂ ਇਹੋ ਭਾਗ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਚੁਣ ਕੇ ਵੱਖਰਾ ਛਾਪਿਆ ਗਿਆ ਹੈ ।

**8. Bhai Jodh Singh, *Gospel of Guru Nanak in his Own Words*, Language department Punjab, Second Edition, 1988.**

ਇਹ ਸੰਦਰਭ ਪੁਸਤਕ ਇਕ ਵਿਚਾਰ ਕੋਸ਼ ਹੈ, ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਚੋਣਵੇਂ ਵਿਚਾਰ ਲੈ ਕੇ ਉਨ੍ਹਾਂ ਦਾ ਅੰਗਰੇਜ਼ੀ ਅਨੁਵਾਦ ਕੀਤਾ ਗਿਆ ਹੈ। ਇਸ ਪੁਸਤਕ ਵਿਚ ਹੇਠ ਲਿਖੇ ਸਿਰਲੇਖ ਹਨ :-

**9. Harjeet Singh (Gill), *Baba Nanak*, Punjabi university Patiala, 2007.**

ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਬਾਣੀਆਂ ਨੂੰ ਕਵਿਤਾ ਰੂਪ ਵਿਚ ਪੇਸ਼ ਕੀਤਾ ਗਿਆ ਹੈ।

**10. Harjeet Singh (Gill), *Nanak Bani Volume i & ii interpreted in free verse*, Punjabi University, Patiala 2007.**

ਇਹ ਸੰਦਰਭ ਗ੍ਰੰਥ ਦੋ ਭਾਗਾਂ ਵਿਚ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਅੰਗਰੇਜ਼ੀ ਅਨੁਵਾਦ ਕੀਤਾ ਗਿਆ ਹੈ। ਇਸ ਦੇ ਦੋਨਾਂ ਭਾਗਾਂ ਦੇ ਕ੍ਰਮਵਾਰ ਪੰਨੇ ਭਾਗ ਪਹਿਲਾ ਪ੯੬ ਅਤੇ ਭਾਗ ਦੂਜਾ ਦੇ ੬ਪ੪ ਪੰਨੇ ਹਨ।

**ਹਿੰਦੀ**

**1 fÎ rqn isG j^gl (sp), *g} nwnk rcnwvlI*, Bwrqw ivBwg pMjwb, 1970.**

ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਾਗ-ਕ੍ਰਮ ਅਨੁਸਾਰ ਹੈ। ਇਸ ਵਿਚ ਸ਼ਬਦਾਂ ਅਤੇ ਤੁਕਾਂ ਦੇ ਅਰਥ ਅਤੇ ਟਿੱਪਣੀਆਂ ਸਾਹਮਣੇ ਵਾਲੇ ਪੰਨੇ 'ਤੇ ਹੀ ਦਿੱਤੇ ਗਏ ਹਨ। ਇਸ ਨੂੰ ਦੇਵਨਾਗਰੀ ਲਿਪੀ ਵਿਚ ਸੰਪਾਦਿਤ ਕੀਤਾ ਗਿਆ ਹੈ।

2. jXrwm im‰, *nwnk vwxI*, lokBwrqI ¤kwSn elwhwbwd-1, 1998.

ਇਸ ਸੰਦਰਭ ਪੁਸਤਕ ਦੀ ਸੰਪਾਦਨਾ ਸ੍ਰੀ ਕ੍ਰਿਸ਼ਨ ਦਾਸ ਨੇ ਕੀਤੀ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਬਾਣੀ ਦੀ ਵਿਆਖਿਆ ਅਤੇ ਅਨੁਵਾਦ ਕੀਤਾ ਗਿਆ ਹੈ। ਡਾ. ਜੈ ਰਾਮ ਮਿਸ਼ਰਾ ਨੇ ਇਸ ਸੰਦਰਭ ਪੁਸਤਕ ਵਿਚ ਬਾਣੀ ਦਾ ਸੰਕਲਨ ਕ੍ਰਮ ਉਹ ਹੀ ਰੱਖਿਆ ਹੈ ਜਿਹੜਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਹੈ। ਬਾਣੀ ਦਾ ਵਰਗੀਕਰਨ ਰਾਗਾਂ ਦੇ ਆਧਾਰਿਤ ਕੀਤਾ ਗਿਆ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਸੰਦਰਭ ਪੁਸਤਕ ਵਿਚ ਕੁਝ ਵਿਸ਼ੇਸ਼ ਸ਼ਬਦਾਂ ਦੇ ਅਰਥ ਕੀਤੇ ਗਏ ਹਨ। ਗੁਰਮਤਿ ਸੰਗੀਤ ਅਨੁਸਾਰ ਸ੍ਰੀ ਗੁਰੂ ਨਾਨਕ ਬਾਣੀ ਵਿਚ ਰਾਗਮਾਲਾ ਆਦਿ ਬਾਰੇ ਡੂੰਘਾਈ ਨਾਲ ਬਿਆਨ ਕੀਤਾ ਗਿਆ ਹੈ। ਇਸ ਸੰਦਰਭ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਸੰਖੇਪ ਜਾਣਕਾਰੀ ਦਿੱਤੀ ਗਈ ਹੈ।

**ਸਾਰੰਸ਼ :**

ਉਪਰੋਕਤ ਦਿੱਤੇ ਵੇਰਵੇ, ਭੂਮਿਕਾ ਵਿਚ ਦੱਸੇ ਅਨੁਸਾਰ ਕੁਝ ਚੋਣਵੇਂ ਹੀ ਹਨ ਸੰਪੂਰਨ ਨਹੀਂ, ਪਰ ਇਹ ਸ੍ਰੋਤ ਜਾਂ ਸੰਦਰਭ ਬੁਨਿਆਦੀ ਮੁੱਢਲੇ, ਜਰੂਰੀ ਤੇ ਮਹੱਤਵਪੂਰਨ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਜਾਂ ਉਨ੍ਹਾਂ ਦੀ ਬਾਣੀ ਸੰਬੰਧੀ ਕਿਸੇ ਵੀ ਕਿਸਮ ਦਾ ਅਧਿਐਨ ਜਾਂ ਖੋਜ ਕਰਨ ਲਈ ਇਨ੍ਹਾਂ ਦੀ ਵਰਤੋਂ ਜਾਂ ਹਵਾਲਾ ਜ਼ਰੂਰੀ ਹੈ। ■

---

*. . .ਮੁੱਢਲੇ ਫ਼ਾਰਸੀ ਸ੍ਰੋਤ:* *ਸਫ਼ਾ 104 ਦਾ ਬਾਕੀ . . .*

**ਮਯੱਗਤ-ਉਲ-ਅਹਿਵਾਲ-ਇ-ਜਹਾਨ ਨਾਮਾ :** ਅਹਿਮਦ ਬਿਨ ਮੁਹੰਮਦ ਅਲੀ ਬਿਨ ਮੁਹੰਮਦ ਬਾਕਰ ਅਲ ਅਸਫ਼ਾਨੀ ਅਲ਼ ਬੀਬਹਾਨੀ ਦੀ ੧੮੧੦ ਈ. ਦੀ ਲਿਖਤ ਹੈ। ਇਸ ਵਿਚ ਸਿੱਖਾਂ ਬਾਰੇ ਕਾਫ਼ੀ ਜ਼ਿਕਰ ਹੈ ਖ਼ਾਸਕਰ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ। ਇਹ ਹੱਥ-ਲਿਖਤ ਨੈਸ਼ਨਲ ਲਾਇਬ੍ਰੇਰੀ, ਕਲਕੱਤਾ ਵਿਚ ਸੁਰੱਖਿਅਤ ਹੈ।

**ਰਸਾਲਾ-ਇ-ਸਾਹਿਬਨੁਮਾ, ਤਾਰੀਖ-ਇ-ਪੰਜਾਬ :** ਇਹ ਲਿਖਤ ਗਨੈਸ਼ ਦਾਸ ਬਡੇਰਾ ਗੁਜਰਾਤ ਦੀ ਹੈ, ਜੋ ੧੮੪੭ ਈ. ਵਿਚ ਲਿਖੀ ਗਈ ਸੀ। ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ ਵਿਚ ਇਸ ਦੇ ਨੁਸਖੇ ਮੌਜੂਦ ਹਨ। ਸ੍ਰੀ ਗੁਰੂ ਨਾਨਕ ਸਾਹਿਬ, ਪੰਜਾਬ ਦਾ ਇਤਿਹਾਸ ੧੮੪੭ ਈ. ਤਕ ਦਰਜ ਹੈ। ਇਹ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵੱਲੋਂ ੧੯੬੫ ਈ. ਵਿਚ ਪ੍ਰਕਾਸ਼ਿਤ ਹੋਈ ਸੀ।

ਉੱਪਰ ਵਰਣਨ ਸਰੋਤਾਂ ਤੋਂ ਇਲਾਵਾ ਹੋਰ ਵੀ ਕਈ ਫ਼ਾਰਸੀ ਸਰੋਤ ਹਨ ਜਿਨ੍ਹਾਂ ਵਿਚ ਸੰਕੇਤ-ਮਾਤਰ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਆਇਆ ਹੈ ਜਿਨ੍ਹਾਂ ਦਾ ਵਰਣਨ ਇੱਥੇ ਉੱਚਿਤ ਨਹੀਂ। ■

*ਖੋਜਾਰਥੀਆਂ ਲਈ ਵਿਸ਼ੇਸ਼ :*

# ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਹਵਾਲਾ ਸ੍ਰੋਤ ਪੁਸਤਕ: ਵਿਵਰਣਾਤਮਕ ਅਧਿਐਨ

*-ਬੀਬੀ ਰਮਨਪ੍ਰੀਤ ਕੌਰ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਡਾ. ਗੰਡਾ ਸਿੰਘ ਜੀ ਦੁਆਰਾ ੩ ਤੋਂ ੫ ਸਤੰਬਰ ੧੯੬੯ ਈ. ਵਿਚ ਇਕ ਕਾਨਫ਼ਰੰਸ ਰੱਖੀ ਗਈ ਸੀ। ਇਸ ਕਾਨਫ਼ਰੰਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ ਬਾਰੇ ਦੱਸਿਆ ਗਿਆ ਸੀ। ਇਸ ਕਾਨਫ਼ਰੰਸ ਵਿਚ ਜੋ ਪੇਪਰ ਅੰਗਰੇਜ਼ੀ, ਪੰਜਾਬੀ, ਫ਼ਾਰਸੀ ਅਤੇ ਉਰਦੂ ਭਾਸ਼ਾ ਵਿਚ ਪੜ੍ਹੇ ਗਏ, ਡਾ. ਗੰਡਾ ਸਿੰਘ ਜੀ ਨੇ ਉਨ੍ਹਾਂ ਪੇਪਰਾਂ ਨੂੰ ਪੁਸਤਕ ਵਿਚ ਸੰਪਾਦਿਤ ਕੀਤਾ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ Dr. Ganda Singh (Guru Nanak's Birth Quincentenary Volume) *The Punjab past and Present,* Vol. 3, Punjabi University Patiala, September 1969 ਵਿਚ ਪ੍ਰਕਾਸ਼ਿਤ ਕਰਵਾਇਆ ਗਿਆ।

ਇਸ ਲੇਖ ਵਿਚ ਇਸ ਮਹੱਤਵਪੂਰਨ ਸ੍ਰੋਤ ਪੁਸਤਕ ਦੀ ਮੁੱਢਲੀ ਵੇਰਵੇ ਭਰੀ ਜਾਣ-ਪਛਾਣ ਪੇਸ਼ ਕਰਨ ਦਾ ਯਤਨ ਕੀਤਾ ਹੈ, ਤਾਂ ਕਿ ਗੁਰੂ ਜੀ ਬਾਰੇ ਕਿਸੇ ਕਿਸਮ ਦੇ ਖੋਜ-ਕਾਰਜ ਵਾਲੇ ਖੋਜਾਰਥੀਆਂ ਨੂੰ ਮੁੱਢਲੀ ਸਹੂਲਤ ਹੋ ਸਕੇ। ਧਿਆਨਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦ਵੇਂ (੧੯੬੯ ਈ.) ਪ੍ਰਕਾਸ਼ ਵਰ੍ਹੇ ਉੱਪਰ ਪ੍ਰਕਾਸ਼ਿਤ ਹੋਈ ਇਹ ਸ੍ਰੋਤ ਪੁਸਤਕ ਅੱਜ (੨੦੧੯ ਈ.) ਵੀ ਉਨੀਂ ਹੀ ਮਹੱਤਵਪੂਰਨ ਹੈ, ਜਿੰਨੀ ੫੦ ਵਰ੍ਹੇ ਪਹਿਲਾਂ ਸੀ। ਪਿਛਲੇ ੫੦ ਵਰ੍ਹਿਆਂ ਵਿਚ ਇਸ ਕਿਸਮ ਦਾ ਖੋਜ-ਕਾਰਜ ਹਾਲੇ (੨੦੧੯ ਈ.) ਤਕ ਸਾਹਮਣੇ ਨਹੀਂ ਆਇਆ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਗੁਰਮੁਖੀ, ਫ਼ਾਰਸੀ, ਅੰਗਰੇਜ਼ੀ, ਉਰਦੂ ਆਦਿ ਸ੍ਰੋਤਾਂ ਬਾਰੇ ਹੁਣ ਤਕ ਦਾ ਇਹ ਸਭ ਤੋਂ ਮਹੱਤਵਪੂਰਨ ਸੰਦਰਭ ਗ੍ਰੰਥ ਹੈ, ਜਿਸ ਵਿਚ ਵਿਧੀਵਤ ਤਰੀਕੇ ਨਾਲ ਵੇਰਵੇ ਮਿਲਦੇ ਹਨ। ਇਹ ਇਕ ਤਰ੍ਹਾਂ ਦੀ ਸ੍ਰੋਤ ਪੁਸਤਕ ਹੈ। ਇਸ ਵਿਚ ਹੇਠ ਲਿਖੇ ਸ੍ਰੋਤਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਵੇਰਵੇ, ਟਿੱਪਣੀ ਸਹਿਤ ਹੇਠ ਲਿਖੇ ਅਨੁਸਾਰ ਸੰਗ੍ਰਹਿਤ ਹਨ :-



*ਰੀਸਰਚ ਸਕਾਲਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. +੯੧੯੧੪੬੪੩੫੧੧੩

**PUNJABI SECTION**

**PERSIAN AND URDU**

■

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸਰਪ੍ਰਸਤੀ ਹੇਠ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ (ਪੱਛਮੀ ਬੰਗਾਲ) ਅਤੇ ਸਿੱਖ ਮਿਸ਼ਨ ਕਲਕੱਤਾ ਵੱਲੋਂ ੨੦ ਮਈ ਤੋਂ ੧੫ ਜੂਨ, ੨੦੧੯ ਤਕ ਝਾਰਖੰਡ ਅਤੇ ਬੰਗਾਲ ਦੇ ਵੱਖ-ਵੱਖ ਲੱਗਭਗ ੨੨ ਗੁਰਦੁਆਰਾ ਸਾਹਿਬਾਨ ਵਿਖੇ ਗੁਰਮਤਿ ਕੈਂਪਾਂ ਦਾ ਆਯੋਜਨ ਕੀਤਾ ਗਿਆ। ਇਨ੍ਹਾਂ ਕੈਂਪਾਂ ਵਿਚ ਤਕਰੀਬਨ ੧੨੦੦ ਵਿਦਿਆਰਥੀਆਂ ਨੇ ਹਿੱਸਾ ਲਿਆ। ਇਨ੍ਹਾਂ ਕੈਂਪਾਂ ਵਿਚ ਪ੍ਰਚਾਰਕ ਭਾਈ ਚਰਨਜੀਤ ਸਿੰਘ, ਭਾਈ ਗੁਰਵਿੰਦਰ ਸਿੰਘ, ਭਾਈ ਗੁਰਲਾਲ ਸਿੰਘ ਅਤੇ ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ ਤੋਂ ਪੁੱਜੇ ਵਿਦਿਆਰਥੀਆਂ ਨੇ ਕੈਂਪ ਵਿਚ ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਸਿੱਖ ਰਹਿਤ ਮਰਯਾਦਾ, ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਦਿੱਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕੈਂਪ ਵਿਚ ਭਾਗ ਲੈਣ ਵਾਲੇ ਸਮੁੱਚੇ ਵਿਦਿਆਰਥੀਆਂ ਨੂੰ ਭੇਟਾ-ਰਹਿਤ ਧਾਰਮਿਕ ਸਾਹਿਤ ਅਤੇ ਸਟੇਸ਼ਨਰੀ ਵੀ ਵੰਡੀ ਗਈ। ਇਨ੍ਹਾਂ ਕੈਂਪਾਂ ਦੀ ਸਮਾਪਤੀ ੧੬ ਜੂਨ, ੨੦੧੯ ਨੂੰ ਗੁਰਦੁਆਰਾ ਜਗਤ ਸੁਧਾਰ ਬੇਨਾਚੱਟੀ, ਦੁਰਗਾਪੁਰ ਵਿਖੇ ਹੋਈ। ਇਸ ਮੌਕੇ ਸਜੇ ਦੀਵਾਨ ਵਿਚ ਉਕਤ ਕੈਂਪਾਂ ਦੌਰਾਨ ਕਰਵਾਏ ਗਏ ਵੱਖ-ਵੱਖ ਗੁਰਮਤਿ ਮੁਕਾਬਲਿਆਂ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀਆਂ ਨੂੰ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ ਦੌਰਾਨ ੫੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਨ੍ਹਾਂ ਸਮੁੱਚੇ ਸਮਾਗਮਾਂ ਨੂੰ ਸਫ਼ਲ ਬਣਾਉਣ ਲਈ ਸ. ਗੁਰਵਿੰਦਰ ਸਿੰਘ, ਸਕੱਤਰ, ਸਟੱਡੀ ਸਰਕਲ (ਪੱਛਮੀ ਬੰਗਾਲ), ਬੀਬੀ ਹਰਸ਼ਰਨ ਕੌਰ, ਪ੍ਰਧਾਨ, ਸਟੱਡੀ ਸਰਕਲ, ਸ. ਹਰਦੀਪ ਸਿੰਘ, ਸ. ਅਰਜਨ ਸਿੰਘ, ਸ. ਤਰਸੇਮ ਸਿੰਘ, ਸ. ਗੁਰਦੀਪ ਸਿੰਘ, ਸ. ਜਗਦੀਸ਼ ਸਿੰਘ, ਸ. ਜਸਪਾਲ ਸਿੰਘ ਆਦਿ ਦਾ ਭਰਪੂਰ ਸਹਿਯੋਗ ਰਿਹਾ।

# ਗੁਰਮਤਿ ਸਾਹਿਤ ਦੇ ਰੂ-ਬਰੂ— ੧੩

*-ਡਾ. ਰਣਜੀਤ ਕੌਰ ਪੰਨਵਾਂ**

**ਪੁਸਤਕ ਦਾ ਨਾਮ (ਅੰਗਰੇਜ਼ੀ)** Atlas Travels of Guru Nanank
**ਪੁਸਤਕ ਦਾ ਨਾਮ (ਪੰਜਾਬੀ)** ਐਟਲਸ ਗੁਰੂ ਨਾਨਕ ਦੇਵ ਜੀ ਦੇ ਸਫ਼ਰ
**ਲੇਖਕ ਦਾ ਨਾਮ-** ਸ. ਫ਼ੌਜਾ ਸਿੰਘ ਤੇ ਕਿਰਪਾਲ ਸਿੰਘ
**ਪ੍ਰਕਾਸ਼ਕ-** ਪੰਜਾਬੀ ਯੂਨੀਵਰਸਿਟੀ, ਪਟਿਆਲਾ।
**ਪ੍ਰਕਾਸ਼ਨ ਸਾਲ-** ਜਨਵਰੀ ੧੯੭੬
**ਪੰਨੇ-** ੭੨ (ਨਕਸ਼ਿਆਂ ਦੇ ੨੬ ਪੰਨੇ) ੭੨+੨੬=੯੮
**ਕੀਮਤ-** ੪੫

ਡਾ. ਕਿਰਪਾਲ ਸਿੰਘ ਅਤੇ ਡਾ. ਫੌਜਾ ਸਿੰਘ ਕਿਸੇ ਪਹਿਚਾਣ ਦੇ ਮੁਥਾਜ ਨਹੀਂ; ਇਹ ਦੋਵੇਂ ਵਿਦਵਾਨ ਆਪਣੇ ਖੋਜ-ਕਾਰਜਾਂ ਅਤੇ ਵਡਮੁੱਲੇ ਇਤਿਹਾਸਿਕ ਯੋਗਦਾਨ ਕਰਕੇ ਸੰਸਾਰ ਪ੍ਰਸਿੱਧ ਹਨ।

**ਡਾ. ਫੌਜਾ ਸਿੰਘ:** ਡਾ. ਫੌਜਾ ਸਿੰਘ (੧੮-੦੯-੧੯੧੮-੦੮-੦੪-੧੯੮੩) ਜਗਤ ਪ੍ਰਸਿੱਧ ਇਤਿਹਾਸਕਾਰ ਹੋਏ ਹਨ। ਉਨ੍ਹਾਂ ਨੇ 'ਮਿਲਟਰੀ ਸਿਸਟਮ ਆਫ਼ ਸਿੱਖਸ (੧੭੯੯-੧੮੪੮) ਵਿਸ਼ੇ 'ਤੇ ਦਿੱਲੀ ਯੂਨੀਵਰਸਿਟੀ ਤੋਂ ਪੀਐੱਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਆਪ ਜੀ ਨੇ ਧਰਮ, ਇਤਿਹਾਸ ਦੇ ਵਿਸ਼ੇ 'ਤੇ ਲੱਗਭਗ ਤੀਹ (੩੦) ਪੁਸਤਕਾਂ ਲਿਖੀਆਂ ਅਤੇ ਸੰਪਾਦਿਤ ਕੀਤੀਆਂ ਅਤੇ ਸੌ ਤੋਂ ਵੱਧ ਖੋਜ-ਪਰਚੇ ਜਰਨਲਜ਼ (ਖੋਜ ਰਸਾਲਿਆਂ) ਵਿਚ ਛਪੇ ਹਨ। ਉਨ੍ਹਾਂ ਦਾ ਖਾਸ ਕਰਕੇ ਖੋਜ-ਕਾਰਜ ਮੱਧਕਾਲੀ ਅਤੇ ਆਧੁਨਿਕ ਪੰਜਾਬ ਦੇ ਇਤਿਹਾਸ ਉੱਪਰ ਹੈ। ਉਨ੍ਹਾਂ ਨੇ ਵਧੇਰੇ ਕਾਰਜ ਪੰਜਾਬੀ, ਅੰਗਰੇਜ਼ੀ ਭਾਸ਼ਾ ਵਿਚ ਅਤੇ ਕੁਝ ਪਰਸ਼ੀਅਨ ਭਾਸ਼ਾ 'ਚ ਵੀ ਹੈ। ਉਨ੍ਹਾਂ ਨੇ ਕਈ ਪਰਸ਼ੀਅਨ ਸ੍ਰੋਤ ਵੀ ਪੰਜਾਬੀ ਭਾਸ਼ਾ ਵਿਚ ਅਨੁਵਾਦ ਕੀਤੇ। ਆਪ ਜੀ ਨੇ ਜੀਵਨ-ਕਾਲ ਦੌਰਾਨ ਕਈ ਮਾਣ-ਸਨਮਾਨ ਹਾਸਲ ਕੀਤੇ।

**ਡਾ. ਕਿਰਪਾਲ ਸਿੰਘ ਜੀ ਨੇ (੦੪-੦੧-੧੯੨੪-੦੭-੦੫-੨੦੧੯)** ਪੰਜਾਬੀ, ਅੰਗਰੇਜ਼ੀ ਅਤੇ ਫ਼ਾਰਸੀ ਭਾਸ਼ਾਵਾਂ ਵਿਚ ਸਾਹਿਤ ਅਤੇ ਇਤਿਹਾਸ ਦੀਆਂ ਰਚਨਾਵਾਂ ਲਿਖੀਆਂ ਆਪ ਨੇ ਜੀਵਨੀ, ਧਰਮ, ਇਤਿਹਾਸ, ਪੁਰਾਤਤਵ ਤੇ ਭੂਗੋਲ, ਕੋਸ਼, ਪੁਸਤਕ ਸੂਚੀਆਂ, ਸੰਕਲਨ ਤੇ ਸੰਪਾਦਨ ਰਾਹੀਂ ਸਿੱਖ ਸਾਹਿਤ ਅਤੇ ਇਤਿਹਾਸ ਨੂੰ ਅਮੀਰ ਕੀਤਾ ਹੈ। ਆਪ ਜੀ ਨੇ ਆਪਣੇ ਜੀਵਨ-ਕਾਲ ਵਿਚ ਬਹੁਤ ਸਾਰੇ ਮਾਣ-ਸਨਮਾਨ ਅਤੇ ਐਵਾਰਡ ਹਾਸਲ ਕੀਤੇ।

ਲੇਖਕਾਂ ਦੁਆਰਾ ਇਹ ਪੁਸਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ. +੯੧੯੮੧੪੮-੫੧੫੧੩*

ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਤਿਆਰ ਕੀਤੀ ਗਈ ਸੀ। ਇਹ ਪੁਸਤਕ 'ਗੁਰੂ ਨਾਨਕ ਦੇਵ ਜੀ ਦੇ ਸਫ਼ਰ' ਸ੍ਰੀ ਗੁਰੂ ਨਾਨਕ ਦੇਵ ਜੀ ਉੱਪਰ ਹੋਏ ਖੋਜ ਕਾਰਜਾਂ ਵਿੱਚੋਂ ਅਵੱਲ ਦਰਜੇ ਦੀ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਭਾਰਤ ਅੰਦਰ ਅਤੇ ਬਾਹਰਲੇ ਮੁਲਕਾਂ ਦੇ ਸਫਰਾਂ ਬਾਰੇ ਵਿਸਤ੍ਰਿਤ ਅਤੇ ਵਡਮੁੱਲੀ ਜਾਣਕਾਰੀ ਦਿੱਤੀ ਗਈ ਹੈ। ਇਸ ਪੁਸਤਕ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਭਾਗ ਅੰਗਰੇਜ਼ੀ ਵਿਚ ਹੈ ਅਤੇ ਦੂਜੇ ਭਾਗ ਵਿਚ ਉਸ ਦਾ ਅਨੁਵਾਦ ਪੰਜਾਬੀ ਭਾਸ਼ਾ ਵਿਚ ਹੈ। ਪੰਜਾਬੀ ਅਤੇ ਅੰਗਰੇਜ਼ੀ ਦੇ ਛੱਬੀ (੨੬) ਅਧਿਆਇ ਹਨ। ਅੰਤਿਕਾ ਵਿਚ ਤੇਈ (੨੩) ਤੋਂ ਛੱਬੀ (੨੬) ਅਧਿਆਇ ਸ਼ਾਮਿਲ ਹਨ। ਤੀਜੇ ਭਾਗ ਵਿਚ ਨਕਸ਼ੇ ਦਿੱਤੇ ਗਏ ਹਨ।

ਪਹਿਲੇ ਅਧਿਆਇ ਵਿਚ ਨਕਸ਼ਾ ਨੰ: ੧ 'ਸਮੁੱਚਾ ਚਿੱਤਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ। ਨਕਸ਼ਾ ਨੰ: ੨ 'ਭਾਈ ਗੁਰਦਾਸ ਜੀ ਦੇ ਕਥਨ 'ਤੇ ਆਧਾਰਿਤ' ਵਿਚ ਪਹਿਲੇ ਪਾਤਸ਼ਾਹ ਦੀਆਂ ਯਾਤਰਾਵਾਂ ਦਾ ਵੇਰਵਾ ਭਾਈ ਗੁਰਦਾਸ ਜੀ ਦੀਆਂ ਵਾਰਾਂ 'ਤੇ ਆਧਾਰਿਤ ਹੈ। ਫਿਰ ਨਕਸ਼ਾ ਨੰ: ੩ 'ਵਲਾਇਤ ਵਾਲੀ (ਪੁਰਾਤਨ) ਜਨਮਸਾਖੀ ਅਨੁਸਾਰ' ਨਕਸ਼ਾ ਨੰ: ੪ 'ਮਿਹਰਬਾਨ ਵਾਲੀ ਜਨਮਸਾਖੀ ਅਨੁਸਾਰ', ਨਕਸ਼ਾ ਨੰ: ੫ ਭਾਈ ਬਾਲੇ ਵਾਲੀ ਜਨਮਸਾਖੀ ਅਨੁਸਾਰ, ਦਿੱਤੇ ਗਏ ਹਨ। ਨਕਸ਼ਾ ਨੰ: ੬ 'ਪੰਜਾਬ ਵਿਚ ਗੁਰੂ ਸਾਹਿਬ ਦੇ ਸਫ਼ਰ' ਦਾ ਵੇਰਵਾ, ਨਕਸ਼ਾ ਨੰ: ੭ ਵਿਚ ਸੁਲਤਾਨਪੁਰ ਤੋਂ ਜੋਸ਼ੀਮਠ ਦੇ ਸਫਰਾਂ ਦਾ ਵੇਰਵਾ, ਵੇਈਂ ਨਦੀ ਦੇ ਪਰਵੇਸ਼ ਤੋਂ ਪਿੱਛੋਂ ਦਾ ਦਿੱਤਾ ਗਿਆ ਹੈ। ਨਕਸ਼ਾ ਨੰ: ੮ 'ਜੋਸ਼ੀਮਠ ਤੋਂ ਬਨਾਰਸ ਤਕ', ਨਕਸ਼ਾ ਨੰ: ੯ 'ਬਨਾਰਸ ਤੋਂ ਧੁਬਰੀ ਤਕ', ਨਕਸ਼ਾ ਨੰ: ੧੦ 'ਕਾਮਰੂਪ ਤੋਂ ਆਸਾਮ ਫੇਰੀ', ਨਕਸ਼ਾ ਨੰ: ੧੧ ਢਾਕੇ ਤੋਂ ਬੈਟੀਕੁਲਾ (ਲੰਕਾ) ਤਕ, ਨਕਸ਼ਾ ਨੰ: ੧੨ 'ਲੰਕਾ ਫੇਰੀ', ਨਕਸ਼ਾ ਨੰ: ੧੩ ਲੰਕਾ ਤੋਂ ਉਜੈਨ ਤਕ, ਨਕਸ਼ਾ ਨੰ: ੧੪ 'ਉਜੈਨ ਤੋਂ ਮਥੁਰਾ', ਨਕਸ਼ਾ ਨੰ: ੧੫ ਮਥੁਰਾ ਤੋਂ ਤਲਵੰਡੀ, ਨਕਸ਼ਾ ਨੰ: ੧੬ ਉੱਤਰ ਦੀ ਉਦਾਸੀ ਤਲਵੰਡੀ ਤੋਂ ਸੁਮੇਰ ਪਰਬਤ, ਨਕਸ਼ਾ ਨੰ: ੧੭ ਸੁਮੇਰ ਪਰਬਤ ਤੋਂ ਤਲਵੰਡੀ, ਨਕਸ਼ਾ ਨੰ: ੧੮, ਪੱਛਮ ਦੀ ਉਦਾਸੀ ਤਲਵੰਡੀ ਤੋਂ ਹਿੰਗਲਾਜ, ਨਕਸ਼ਾ ਨੰ: ੧੯ ਹਿੰਗਲਾਜ ਤੋਂ ਮੱਕੇ ਤਕ, ਨਕਸ਼ਾ ਨੰ: ੨੦ ਮੱਕੇ ਤੋਂ ਬਗਦਾਦ, ਨਕਸ਼ਾ ਨੰ: ੨੧ ਬਗਦਾਦ ਤੋਂ ਕਾਬਲ', ਨਕਸ਼ਾ ਨੰ: ੨੨ ਕਾਬਲ ਤੋਂ ਕਰਤਾਰਪੁਰ ਵਾਰਤਕ ਵਿਚ ਵਿਸਤ੍ਰਿਤ ਵੇਰਵੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਜਨਮਸਾਖੀਆਂ ਆਧਾਰਿਤ ਦਿੱਤੇ ਗਏ ਹਨ।

ਤੀਜੇ ਭਾਗ ਵਿਚ ਨਕਸ਼ਿਆਂ ਦੇ ਰਾਹੀਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਯਾਤਰਾਵਾਂ ਦੀ ਤਰਜ਼ਮਾਨੀ ਕੀਤੀ ਗਈ ਹੈ। ਇਹ ਪੁਸਤਕ ਗੁਰੂ ਪਾਤਸ਼ਾਹ ਜੀ ਦੇ ਸਫਰਾਂ ਬਾਰੇ ਇਤਿਹਾਸਿਕ ਜਾਣਕਾਰੀ ਪ੍ਰਾਪਤ ਕਰਨ ਲਈ ਬਹੁਤ ਲਾਹੇਵੰਦ ਪੁਸਤਕ ਹੈ ਜੋ ਆਮ ਅਤੇ ਅਕਾਦਮਿਕ ਪੱਧਰ ਦੇ ਪਾਠਕਾਂ ਲਈ ਫਾਇਦੇਮੰਦ ਹੈ। ਇਹ ਵੱਡ-ਆਕਾਰੀ ਪੁਸਤਕ ਨਿਵੇਕਲੀ ਅਤੇ ਖਾਸ ਕਿਸਮ ਦੀ ਹੈ। ■

ਕਵਿਤਾ

# ੫੫੦ਵਾਂ ਸਾਲ ਗੁਰਾਂ ਦਾ. . .

*-ਸ. ਰਣਧੀਰ ਸਿੰਘ**

*ਜਦ ਸੀ ਜੁਲਮਾਂ ਅੱਤ ਮਚਾਈ, ਮੱਚੀ ਘਰ ਘਰ ਹਾਲ ਦੁਹਾਈ,*
*ਧਰਤੀ ਜਾ ਕੇ ਸੀ ਕੁਰਲਾਈ, ਕੋਈ ਨਾ ਸੁਣੇ ਪੁਕਾਰਾਂ ਨੇ,*
*ਚੜ੍ਹਿਆ ਚੰਨ ਤਲਵੰਡੀ ਸੋਹਣਾ ਹੋਈਆਂ ਜੈ ਜੈ ਕਾਰਾਂ ਨੇ।*
*ਜੋਤ ਅਕਾਲ ਪੁਰਖ ਦੀ ਆਈ, ਹੋ ਗਈ ਸਾਰੇ ਜਗ ਰੁਸ਼ਨਾਈ,*
*ਅਰਸ਼ੋਂ ਝੜੀ ਫੁੱਲਾਂ ਦੀ ਲਾਈ, ਖੁਸ਼ੀਆਂ ਦੂਣ ਸਵਾਈਆਂ ਜੀ,*
*੫੫੦ਵਾਂ ਸਾਲ ਗੁਰਾਂ ਦਾ ਸਭ ਨੂੰ ਹੋਣ ਵਧਾਈਆਂ ਜੀ।*
*ਆਪ ਨਾਰਾਇਣ ਕਲਾ ਧਰ ਆਏ, ਵਿਚ ਨਨਕਾਣੇ ਭਾਗ ਲਗਾਏ,*
*ਮਾਤਾ ਤ੍ਰਿਪਤਾ ਜੀ ਦੇ ਜਾਏ, ਗਈਆਂ ਖਿੜ ਗੁਲਜ਼ਾਰਾਂ ਨੇ,*
*ਚੜ੍ਹਿਆ ਚੰਨ ਤਲਵੰਡੀ ਸੋਹਣਾ ਹੋਈਆਂ ਜੈ ਜੈ ਕਾਰਾਂ ਨੇ।*
*ਮਿਟੀ ਧੁੰਦ ਜਗ ਚਾਨਣ ਹੋਇਆ, ਤਾਰੇ ਛਪੇ ਅੰਧੇਰ ਪਲੋਆ,*
*ਜਿਨ੍ਹਾਂ ਗਰੀਬਾਂ ਦਾ ਹੱਕ ਖੋਹਿਆ, ਹੋਣਗੀਆਂ ਸਖਤ ਸਜਾਈਆਂ ਜੀ*
*੫੫੦ਵਾਂ ਸਾਲ ਗੁਰਾਂ ਦਾ ਸਭ ਨੂੰ ਹੋਣ ਵਧਾਈਆਂ ਜੀ।*
*ਖੁਸ਼ੀਆਂ ਵਿਚ ਨਾਨਕੀ ਗਾਵੇ, ਸਖੀਆਂ ਨਾਲ ਪਈ ਸ਼ਗਨ ਮਨਾਵੇ,*
*ਵਾਰੀ ਸਦਕੇ ਵੀਰ ਤੋਂ ਜਾਵੇ, ਹੋਈਆਂ ਅਜਬ ਨੁਹਾਰਾਂ ਨੇ,*
*ਚੜ੍ਹਿਆ ਚੰਨ ਤਲਵੰਡੀ ਸੋਹਣਾ ਹੋਈਆਂ ਜੈ ਜੈ ਕਾਰਾਂ ਨੇ।*
*ਹੋ ਗਈ ਧੰਨ ਦੌਲਤਾਂ ਦਾਈ, ਖੁਸ਼ੀ ਮਨਾਵਣ ਮਾਈ ਭਾਈ,*
*ਜਿਹੜੀ ਜੁਲਮ ਘਟਾ ਸੀ ਛਾਈ, ਸਤਿਗੁਰ ਆਣ ਹਟਾਈਆਂ ਜੀ,*
*੫੫੦ਵਾਂ ਸਾਲ ਗੁਰਾਂ ਦਾ ਸਭ ਨੂੰ ਹੋਣ ਵਧਾਈਆਂ ਜੀ।*
*ਜਿਹੜੇ ਅੱਖੀਂ ਦਰਸ਼ਨ ਕਰ ਗਏ, ਉਹ ਨੇ ਭਵਸਾਗਰ ਤੋਂ ਤਰ ਗਏ,*
*ਪਾਪੀ ਜਾਲਮ ਸਭੇ ਡਰ ਗਏ, ਮੰਨੀਆਂ ਜਬਰ ਨੇ ਹਾਰਾਂ ਨੇ,*
*ਚੜ੍ਹਿਆ ਚੰਨ ਤਲਵੰਡੀ ਸੋਹਣਾ ਹੋਈਆਂ ਜੈ ਜੈ ਕਾਰਾਂ ਨੇ।*
*ਲਿਖ ਉਸਤਾਦ ਸੰਗਤ ਵਿਚ ਗਾਵੇ, ਐਸਾ ਦਿਨ ਵਡਭਾਗੀ ਆਵੇ,*
*ਸਭ ਨੂੰ ਸੱਚੋ ਸੱਚ ਸੁਣਾਵੇ ਸਿਫਤਾਂ ਆਪ ਲਿਖਾਈਆਂ ਜੀ,*
*੫੫੦ਵਾਂ ਸਾਲ ਗੁਰਾਂ ਦਾ ਸਭ ਨੂੰ ਹੋਣ ਵਧਾਈਆਂ ਜੀ।*

■

*ਗਾਈਡ, ਦਫ਼ਤਰ ਸੂਚਨਾ ਕੇਂਦਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ. +੯੧੯੮੦੩੯੫੦੭੭੩

ਕਵਿਤਾ

# ਗੁਰੂ ਨਾਨਕ ਤੇ ਸੱਚਾ ਵਪਾਰ

*-ਸ. ਸੁਰਜੀਤ ਸਿੰਘ**

ਵੀਹ ਰੁਪਏ ਦੇ ਕੇ ਕਿਹਾ ਪਿਤਾ ਜੀ ਨੇ, ਸੱਚਾ ਸੌਦਾ ਕਰ ਵਪਾਰ ਵਧਾਈਂ ਨਾਨਕ,
ਵਸਤ ਲੈਣ ਲੱਗਿਆਂ ਸੋਚ ਸਮਝ ਲੈਣੀ, ਹੋਏ ਕਮਾਈ ਡਿਉੜੀ ਜਾਂ ਸਵਾਈ ਨਾਨਕ।
ਸੋਹਣਾ ਸੁਚੱਜਾ ਕੋਈ ਵੇਖ ਧੰਦਾ, ਪੈਸੇ ਉਸ ਦੇ ਵਿਚ ਤੂੰ ਲਗਾਈਂ ਨਾਨਕ,
ਕਰੀਂ ਵਪਾਰ ਐਸਾ ਸਦਾ ਰਹੇ ਚੱਲਦਾ, ਸੱਚਾ ਸੁੱਚਾ ਸੌਦਾ ਕਰ ਕੇ ਛੇਤੀ ਆਈਂ ਨਾਨਕ।
ਮਾਣ ਸਨਮਾਨ ਵਧੇ ਤਲਵੰਡੀ ਵਿਚ ਸਾਡਾ, ਸੋਹਣਾ ਵਪਾਰ ਚੱਲੇ ਨਾਲੇ ਕਰੀਂ ਕਮਾਈ ਨਾਨਕ,
ਜੋ ਆਵੇ ਖੁਸ਼ੀਆਂ ਲੈ ਜਾਵੇ, ਕਰਨੀ ਕਿਰਤ ਨੇਕ ਐਸੀ ਹੱਟ ਚਲਾਈਂ ਨਾਨਕ।
ਗੁਰੂ ਨਾਨਕ ਜੀ ਪਿਤਾ ਤੋਂ ਰਾਸ ਲੈ ਕੇ, ਵੀਹਾਂ ਰੁਪੱਈਆਂ ਨਾਲ ਕਰਨ ਵਪਾਰ ਤੁਰ ਪਏ,
ਖ਼ਤਮ ਭੰਡਾਰੇ 'ਚੋਂ ਕਦੀ ਨਾ ਹੋ ਸਕੇ, ਅਨਾਜ ਖਰੀਦਣ ਕਰ ਵਿਚਾਰ ਤੁਰ ਪਏ।
ਭੁੱਖਾ ਸੌਵੇਂ ਨਾ ਕੋਈ ਜਹਾਨ ਅੰਦਰ, ਰਜਾਉਣ ਲਈ ਸਾਰਾ ਸੰਸਾਰ ਤੁਰ ਪਏ,
ਸ਼ਹਿਨਸ਼ਾਹ ਮਾਲਕ ਸਾਰੀ ਸ੍ਰਿਸ਼ਟੀ ਦੇ, ਕਰਨ ਸੰਤਾਂ ਦੇ ਨਾਲ ਪਿਆਰ ਤੁਰ ਪਏ।
ਇੱਕੋ ਪੰਗਤ 'ਚ ਬੈਠ ਕੇ ਛਕਣ ਸਾਰੇ, ਸਾਂਝਾ ਕਰਨ ਦੇ ਲਈ ਪ੍ਰਚਾਰ ਤੁਰ ਪਏ,
ਦੂਈ-ਦਵੈਤ ਦਾ ਭਰਮ ਮਿਟ ਜਾਵੇ, ਮਿਲਾਪ ਸਭ ਦਾ ਕਰਾਉਣ ਐਸਾ ਦਾਤਾਰ ਤੁਰ ਪਏ।
ਵੀਹਾਂ ਰੁਪੱਈਆਂ 'ਚੋਂ ਲੈ ਕੇ ਰਸਦ ਸਤਿਗੁਰ, ਭੋਜਨ ਸਭ ਨੂੰ ਦਾਤਾ ਛਕਾਉਣ ਲੱਗੇ,
ਜ੍ਹੀਦੇ ਤਨ 'ਤੇ ਕੱਪੜਾ ਹੈ ਕੋਈ ਨਹੀਂ, ਸੁੰਦਰ ਵਸਤਰ ਉਹਨੂੰ ਪਹਿਨਾਉਣ ਲੱਗੇ।
ਦੁਖੀ ਰਹੇ ਨਾ ਕੋਈ ਜਹਾਨ ਅੰਦਰ, ਦਰਦ ਸਭ ਦਾ ਦਾਤਾਰ ਵੰਡਾਉਣ ਲੱਗੇ,
ਕਿਰਤ ਕਰੋ ਤੇ ਵੰਡ ਕੇ ਖਾਓ ਸਾਰੇ, ਸ਼ਹਿਨਸ਼ਾਹ ਸਭ ਨੂੰ ਏਹ ਫੁਰਮਾਉਣ ਲੱਗੇ।
ਸੇਵਾ ਕਰਨੀ ਪ੍ਰਭੂ-ਪਿਆਰਿਆਂ ਦੀ, ਸੇਵਾਦਾਰਾਂ ਦਾ ਪੰਥ ਬਣਾਉਣ ਲੱਗੇ,
ਆਪ ਜਗਤ ਦੇ ਸਿਰਜਣਹਾਰ ਦਾਤਾ, ਭੁਲੀ ਲੋਕਾਈ ਰਾਹੇ ਪਾਉਣ ਲਗੇ।
ਲੰਗਰ ਤਿਆਰ ਕਰ ਕੇ ਗੁਰੂ ਨਾਨਕ, ਸਤਿ ਕਰਤਾਰ ਕਹਿ ਵਰਤਾਅ ਦਿੱਤਾ,
ਊਚ-ਨੀਚ ਦੇ ਭਰਮ ਮਿਟਾ ਸਾਰੇ, ਇੱਕੋ ਪੰਗਤ ਵਿਚ ਬਿਠਾ ਕੇ ਛਕਾ ਦਿੱਤਾ।
ਵਿਤਕਰਾ ਰਹੇ ਨਾ ਕੋਈ ਸੰਸਾਰ ਅੰਦਰ, ਸੰਤਾਨ ਇਕ ਪਰਮਾਤਮਾ ਦੀ ਦਰਸਾਅ ਦਿੱਤਾ,
ਦੂਈ-ਦਵੈਤ ਨੂੰ ਖ਼ਤਮ ਕਰ ਦਾਤੇ, ਸਾਂਝੀਵਾਲਤਾ ਦਾ ਉਪਦੇਸ਼ ਦ੍ਰਿੜ੍ਹਾ ਦਿੱਤਾ।
ਪੇਟ ਭਰ ਭੋਜਨ ਛਕਾ ਸਭ ਸੰਤਾਂ ਨੂੰ, ਹਰ ਲੋੜਵੰਦ ਨੂੰ ਵਸਤਰ ਪਹਿਨਾ ਦਿੱਤਾ,
ਕਰ ਕੇ ਲੋੜ ਪੂਰੀ ਹਰ ਇੱਕ ਦੀ, ਕਮਾਈ ਸਫ਼ਲ ਕਰੋ ਏਦਾਂ ਦਾਤਾਰ ਸਮਝਾ ਦਿੱਤਾ।
ਜਿੱਥੇ ਭੁੱਖਿਆਂ ਨੂੰ ਸਦਾ ਅੰਨ ਮਿਲਦਾ, ਐਸਾ ਹੱਟ ਚਲਾਇਆ ਸੱਚੇ ਪਾਤਸ਼ਾਹ ਨੇ,
ਸੇਵਾ ਕਰਦਿਆਂ ਸਿਮਰਨ ਨਾਲ ਕਰਨਾ, ਵਾਹਿਗੁਰੂ ਨਾਮ ਜਪਣਾ ਸਿਖਾਇਆ ਪਾਤਸ਼ਾਹ ਨੇ।
ਲੰਗਰ ਗੁਰੂ ਕਾ ਹੱਟ ਦਾ ਨਾਮ ਰੱਖਿਆ, ਸਭ ਨੂੰ ਇਕ ਪੰਗਤ 'ਚ ਬਿਠਾਇਆ ਪਾਤਸ਼ਾਹ ਨੇ,
ਏਥੇ ਕਿਸੇ ਨਾਲ ਕੋਈ ਵਿਤਕਰਾ ਨਹੀਂ, ਰਾਜੇ ਰੰਕ ਇਕੱਠੇ ਇਕ ਥਾਂ ਕੀਤੇ ਪਾਤਸ਼ਾਹ ਨੇ।
ਨੇਕ ਕਮਾਈ ਕਰ ਆਪ ਹੱਥਾਂ ਨਾਲ ਸੇਵਾ, ਹਰ ਇਕ ਨੂੰ ਉਪਦੇਸ਼ ਦਿੱਤਾ ਪਾਤਸ਼ਾਹ ਨੇ,
'ਸੁਰਜੀਤ' ਸਿੰਘਾ! ਸਾਰੇ ਜਗਤ 'ਚ ਲੰਗਰ ਚੱਲਦੇ ਨੇ, ਵੀਹਾਂ ਰੁਪੱਈਆਂ ਦਾ ਛੱਟਾ ਦਿੱਤਾ ਪਾਤਸ਼ਾਹ ਨੇ।

*#L-6/1317, ਗਲੀ ਨੰ. ੨, ਬਾਜ਼ਾਰ ਨੰ. ੩, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ. +੯੧੯੨੧੬੫੪੭੫੬੩




# ਕਾਨ੍ਹਪੁਰ ਸਿੱਖ ਕਤਲ-ਏ-ਆਮ ਸਬੰਧੀ ਵਿਸ਼ੇਸ਼ ਜਾਂਚ ਟੀਮ ਨੂੰ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਮਿਲਿਆ ਵਫਦ

## ਐਸ.ਆਈ.ਟੀ. ਵੱਲੋਂ ਜਾਂਚ ਜਲਦ ਮੁਕੰਮਲ ਕਰਨ ਦਾ ਭਰੋਸਾ

ਸ੍ਰੀ ਅੰਮ੍ਰਿਤਸਰ, ੨੨ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਇੱਕ ਉੱਚ ਪੱਧਰੀ ਵਫ਼ਦ ਨੂੰ ੧੯੮੪ ਦੇ ਕਾਨ੍ਹਪੁਰ ਸਿੱਖ ਕਤਲ-ਏ-ਆਮ ਦੀ ਜਾਂਚ ਕਰ ਰਹੀ ਵਿਸ਼ੇਸ਼ ਜਾਂਚ ਟੀਮ ਨੇ ਭਰੋਸਾ ਦਿੱਤਾ ਹੈ ਕਿ ਇੱਕ ਹਫਤੇ ਵਿਚ ਗਵਾਹਾਂ ਦੇ ਬਿਆਨ ਦਰਜ ਕਰਵਾਏ ਜਾਣਗੇ। ਇਸ ਤੋਂ ਇਲਾਵਾ ਸਿੱਟ ਨੇ ਬੰਦ ਪਏ ਕੇਸ ਮੁੜ ਖੋਲ੍ਹਣ ਦੀ ਵੀ ਗੱਲ ਆਖੀ ਹੈ। ਦੱਸਣਯੋਗ ਹੈ ਕਿ ਬੀਤੇ ਦਿਨੀਂ ਮੀਡੀਆ ਰਾਹੀਂ ਕਾਨ੍ਹਪੁਰ ਸਿੱਖ ਕਤਲ-ਏ-ਆਮ ਸਬੰਧੀ ਕੇਸਾਂ ਦੀਆਂ ਅਹਿਮ ਫਾਈਲਾਂ ਗੁੰਮ ਹੋਣ ਦਾ ਮਾਮਲਾ ਉਜਾਗਰ ਹੋਇਆ ਸੀ, ਜਿਸ ਦੇ ਚੱਲਦਿਆਂ ਅੱਜ ਸਿੱਖ ਆਗੂਆਂ ਦੇ ਵਫਦ ਨੇ ਐਸ.ਆਈ.ਟੀ. ਦੇ ਮੈਂਬਰ ਸ੍ਰੀ ਸੁਭਾਸ਼ ਅਗਰਵਾਲ ਸਮੇਤ ਹੋਰ ਮੈਂਬਰਾਂ ਨਾਲ ਮੁਲਾਕਾਤ ਕੀਤੀ। ਵਫਦ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸੀਨੀਅਰ ਅਕਾਲੀ ਆਗੂ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਸ. ਬਲਵਿੰਦਰ ਸਿੰਘ ਭੂੰਦੜ ਅਤੇ ਸਥਾਨਕ ਸਿੱਖ ਪ੍ਰਤੀਨਿਧ ਸ਼ਾਮਲ ਸਨ। ਵਫਦ ਮੈਂਬਰਾਂ ਵੱਲੋਂ ਐਸ.ਆਈ.ਟੀ. ਕੋਲ ਸਿੱਖ ਕਤਲ-ਏ-ਆਮ ਦੇ ਗਵਾਹਾਂ ਦੀ ਸੁਰੱਖਿਆ, ਸਮੇਂ ਸਿਰ ਗਵਾਹੀ ਦਰਜ ਕਰਵਾਉਣ ਨੂੰ ਯਕੀਨੀ ਬਣਾਉਣ, ਬੰਦ ਹੋਏ ਕੇਸ ਮੁੜ ਖੋਲ੍ਹਣ ਅਤੇ ਗਾਇਬ ਹੋਈਆਂ ਫਾਈਲਾਂ ਸਬੰਧੀ ਮਾਮਲੇ ਉਠਾਏ ਗਏ। ਵਫਦ ਮੈਂਬਰਾਂ ਨੇ ਕਿਹਾ ਕਿ ੧੯੮੪ ਵਿਚ ਕਾਨ੍ਹਪੁਰ ਅੰਦਰ ਕੀਤੇ ਗਏ ਸਿੱਖ ਕਤਲ-ਏ-ਆਮ ਦੇ ਪੀੜਤਾਂ ਨੂੰ ੩੫ ਸਾਲ ਬੀਤਣ ਬਾਅਦ ਵੀ ਇਨਸਾਫ਼ ਨਹੀਂ ਮਿਲਿਆ ਅਤੇ ਹੈਰਾਨੀ ਇਸ ਦੀ ਗੱਲ ਹੈ ਕਿ ਅੱਜ ਇਸ ਨਾਲ ਸੰਬੰਧਿਤ ਕਈ ਅਹਿਮ ਫਾਈਲਾਂ ਗੁੰਮ ਹੋਣ ਦੀਆਂ ਖ਼ਬਰਾਂ ਸਾਹਮਣੇ ਆ ਰਹੀਆਂ ਹਨ। ਇਸ ਦਾ ਇਨਸਾਫ਼ ਹੋਣਾ ਚਾਹੀਦਾ ਹੈ ਅਤੇ ਉਹ ਵੀ ਜਲਦ ਤੋਂ ਜਲਦ। ਇਸ ਦੌਰਾਨ ਸਿੱਟ ਵੱਲੋਂ ਜਾਂਚ ਛੇਤੀ ਮੁਕੰਮਲ ਕਰਨ ਦਾ ਵਾਅਦਾ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਸਿੱਟ ਅਨੁਸਾਰ ਜਿਹੜੇ ਗਵਾਹ ਆਪਣੀ ਗਵਾਹੀ ਦੇਣੀ ਚਾਹੁਣਗੇ ਉਨ੍ਹਾਂ ਦੀ ਗਵਾਹੀ ਇੱਕ ਹਫਤੇ ਵਿਚ ਦਰਜ ਕੀਤੀ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਸਿੱਟ ਮੈਂਬਰਾਂ ਨੇ ਭਰੋਸਾ ਦਿੱਤਾ ਹੈ ਕਿ ਜਾਂਚ ਜਲਦ ਮੁਕੰਮਲ ਕੀਤੀ ਜਾਵੇਗੀ ਅਤੇ ਇਸ ਸਬੰਧੀ ਹਰ ਕੇਸ ਨੂੰ ਜਾਂਚ ਘੇਰੇ ਵਿਚ ਲਿਆਂਦਾ ਜਾਵੇਗਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਅਨੁਸਾਰ ਸਿੱਟ ਨੇ ਪੀੜਤ ਧਿਰਾਂ ਅਤੇ ਗਵਾਹਾਂ ਨੂੰ ਬਿਨ੍ਹਾ ਡਰ ਭੈਅ ਦੇ ਆਪਣੇ ਬਿਆਨ ਦਰਜ ਕਰਵਾਉਣ ਦਾ ਸੱਦਾ ਦਿੱਤਾ ਹੈ ਤਾਂ ਜੋ ਪੀੜਤਾਂ ਨੂੰ ਇਨਸਾਫ਼ ਮਿਲ ਸਕੇ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਜਾਬੀ ਗਾਇਕਾਂ ਵੱਲੋਂ ਮਾਤ ਭਾਸ਼ਾ ਤੇ ਸਿੱਖ ਇਤਿਹਾਸ ਵਿਰੁੱਧ ਦਿਖਾਏ ਨਾਂਹਪੱਖੀ ਰਵੱਈਏ 'ਤੇ ਸਖਤ

ਸ੍ਰੀ ਅੰਮ੍ਰਿਤਸਰ, ੨੨ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਭਾਵਾਨਵਾਂ ਦੁਖਾਉਣ ਦੇ ਮਾਮਲੇ ਵਿਚ ਗਾਇਕ ਸਿੱਧੂ ਮੂਸੇਵਾਲਾ ਖ਼ਿਲਾਫ ਸ਼ਿਕਾਇਤ ਦਰਜ ਕਰਵਾਈ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਾਰੀ ਇੱਕ ਬਿਆਨ ਰਾਹੀਂ ਦੱਸਿਆ ਹੈ ਕਿ ਇਸ ਗਾਇਕ ਦੇ ਇੱਕ ਗੀਤ ਵਿਚ ਸਿੱਖ ਇਤਿਹਾਸ ਦੀ ਸਤਿਕਾਰਯੋਗ ਸ਼ਖ਼ਸੀਅਤ ਮਾਤਾ ਭਾਗ ਕੌਰ ਜੀ ਦੀ ਤੌਹੀਨ ਮਗਰੋਂ ਸਿੱਖ ਜਗਤ ਅੰਦਰ ਭਾਰੀ ਰੋਸ ਦੀ ਲਹਿਰ ਹੈ, ਜਿਸ ਦੇ ਚੱਲਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਆਦੇਸ਼ਾਂ 'ਤੇ ਅੰਮ੍ਰਿਤਸਰ ਦੇ ਪੁਲਿਸ ਕਮਿਸ਼ਨਰ ਪਾਸ ਸ਼ਿਕਾਇਤ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਸੰਬੰਧਤ ਗਾਇਕ ਦਾ ਕਸੂਰ ਮੁਆਫੀਯੋਗ ਨਹੀਂ ਹੈ ਅਤੇ ਇਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੇ ਸੂਰਬੀਰ ਬਹਾਦਰਾਂ ਕਰਕੇ ਹੀ ਦੇਸ਼ ਦਾ ਸੱਭਿਆਚਾਰ ਬਚ ਸਕਿਆ ਹੈ ਪਰੰਤੂ ਕੁਝ ਅਜਿਹੇ ਸਿਰਫਿਰੇ ਲੋਕ ਸਸਤੀ ਸ਼ੋਹਰਤ ਖਾਤਰ ਸਿੱਖ ਪਾਤਰਾਂ ਨੂੰ ਛੁਟਿਆ ਕੇ ਆਪਣੀ ਮੰਦ ਬੁੱਧੀ ਦਾ ਪ੍ਰਗਟਾਵਾ ਕਰਦੇ ਹਨ। ਅਜਿਹੇ ਲੋਕਾਂ ਨੂੰ ਨਕਾਰ ਦੇਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਸ ਗਾਇਕ ਦਾ ਕਸੂਰ ਆਮ ਮੁਆਫੀ ਨਾਲ ਖਤਮ ਹੋਣ ਵਾਲਾ ਨਹੀਂ। ਇਸ ਨੂੰ ਕਰੜੀ ਸਜ਼ਾ ਮਿਲੇ ਤਾਂ ਜੋ ਅੱਗੇ ਤੋਂ ਕੋਈ ਇਸ ਤਰ੍ਹਾਂ ਦੀ ਘਟੀਆ ਹਰਕਤ ਨਾ ਕਰੇ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਗਾਇਕ ਗੁਰਦਾਸ ਮਾਨ ਵੱਲੋਂ ਪੰਜਾਬੀ ਨੂੰ ਨੀਵਾਂ ਦਿਖਾਉਣ ਦੀ ਵੀ ਨਿੰਦਾ ਕੀਤੀ ਹੈ। ਉਨ੍ਹਾਂ ਆਖਿਆ ਕਿ ਮਾਂ ਬੋਲੀ ਪੰਜਾਬੀ ਨੂੰ ਹੇਠਾਂ ਦਿਖਾਉਣ ਵਾਲਾ ਪੰਜਾਬੀ ਨਹੀਂ ਹੋ ਸਕਦਾ। ਉਨ੍ਹਾਂ ਕਿਹਾ ਕਿ ਮਾਂ ਬੋਲੀ, ਮਾਂ ਧਰਤੀ ਦਾ ਅਹਿਸਾਨ ਅਸੀਂ ਕਦੇ ਨਹੀਂ ਚੁਕਾ ਸਕਦੇ ਅਤੇ ਕਿਸੇ ਨੂੰ ਇਸ ਦੀ ਤੌਹੀਨ ਕਰਦੇ ਵੀ ਨਹੀਂ ਦੇਖ ਸਕਦੇ। ਉਨ੍ਹਾਂ ਕਿਹਾ ਕਿ ਪੰਜਾਬੀ ਦੇ ਨਾਂ 'ਤੇ ਆਪਣੀ ਰੋਟੀ ਚਲਾਉਣ ਵਾਲੇ ਲੋਕਾਂ ਦਾ ਦੋਗਲਾ ਚਿਹਰਾ ਪੰਜਾਬੀਆਂ ਨੂੰ ਪ੍ਰਵਾਨ ਨਹੀਂ। ਗੁਰਦਾਸ ਮਾਨ ਨੂੰ ਆਪਣੀ ਗਲਤੀ 'ਤੇ ਤੁਰੰਤ ਮੁਆਫ਼ੀ ਮੰਗਣੀ ਚਾਹੀਦੀ ਹੈ ਅਤੇ ਉਹ ਵੀ ਬਿਨਾ ਦੇਰ ਕੀਤਿਆਂ। ਡਾ. ਰੂਪ ਸਿੰਘ ਨੇ ਪੰਜਾਬ ਸਰਕਾਰ ਨੂੰ ਵੀ ਪੰਜਾਬੀ ਦੀ ਅਣਦੇਖੀ ਲਈ ਸਵਾਲਾਂ ਦੇ ਘੇਰੇ ਵਿਚ ਲਿਆ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਪੰਜਾਹਵੇਂ ਪ੍ਰਕਾਸ਼ ਪੁਰਬ ਸਬੰਧੀ ਪੰਜਾਬ ਅੰਦਰ ਥਾਂ-ਥਾਂ ਲਗਾਏ ਗਏ ਅੰਗਰੇਜ਼ੀ ਦੇ ਬੋਰਡ ਪੰਜਾਬ ਸਰਕਾਰ ਦੀ ਪੰਜਾਬੀ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਹਨ। ਅਜਿਹੇ ਨਾਲ ਪੰਜਾਬੀ ਭਾਸ਼ਾ ਦਾ ਮਾਣ ਘਟਾਇਆ ਗਿਆ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਹਿੰਦੀ ਦਿਵਸ ਵਾਲੇ ਦਿਨ ਭਾਸ਼ਾ ਵਿਭਾਗ ਦੇ ਇਕ ਸਮਾਗਮ ਵਿਚ ਪੰਜਾਬੀ ਦਾ ਨਿਰਾਦਰ ਕੀਤਾ ਗਿਆ ਸੀ। ਪੰਜਾਬ ਸਰਕਾਰ ਆਪਣੀ ਨੀਤੀ ਸਪੱਸ਼ਟ ਕਰੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਕੈਂਪ

ਸ. ਜਗਤਾਰ ਸਿੰਘ ਨਾਲਾਗੜ੍ਹ, ਇੰਚਾਰਜ, ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਿਭੌਰ ਸਾਹਿਬ, ਜ਼ਿਲ੍ਹਾ ਰੋਪੜ, ਗੁਰਦੁਆਰਾ ਕੜ੍ਹੂਆਣਾ ਸਾਹਿਬ, ਜ਼ਿਲ੍ਹਾ ਸੋਲਨ (ਹਿਮਾਚਲ ਪ੍ਰਦੇਸ਼) ਅਤੇ ਪਿੰਡ ਲਰਹੂੰ, ਜ਼ਿਲ੍ਹਾ ਕਾਂਗੜਾ (ਹਿਮਾਚਲ ਪ੍ਰਦੇਸ਼) ਵਿਖੇ ਜਥੇ. ਡਾ. ਦਲਜੀਤ ਸਿੰਘ ਜੀ (ਭਿੰਡਰ) ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਸਦਕਾ ਕ੍ਰਮਵਾਰ ਪਹਿਲਾ ਕੈਂਪ ੭ ਤੋਂ ੧੧ ਜੁਲਾਈ, ਦੂਜਾ ਕੈਂਪ ੧੬ ਤੋਂ ੨੦ ਜੁਲਾਈ ਅਤੇ ਤੀਜਾ ਕੈਂਪ ੨੫ ਤੋਂ ੨੯ ਜੁਲਾਈ, ੨੦੧੯ ਤਕ ਲਗਾਇਆ ਗਿਆ। ਇਨ੍ਹਾਂ ਕੈਂਪਾਂ ਵਿਚ ਬੱਚਿਆਂ ਨੂੰ ਗੁਰਮਤਿ ਬਾਰੇ ਜਾਣਕਾਰੀ ਦਿੱਤੀ ਗਈ। ਇਸ ਦੌਰਾਨ ਕੁੱਲ ੪੯੯ ਬੱਚਿਆਂ ਨੇ ਭਾਗ ਲਿਆ।

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੧੭ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੫੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅੰਮ੍ਰਿਤ-ਅਭਿਲਾਖੀਆਂ ਨੂੰ ਗੁਰਦੁਆਰਾ ਸਾਹਿਬ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਗੁਰਦੁਆਰਾ ਸ੍ਰੀ ਕੰਧ ਸਾਹਿਬ ਬਟਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਅਤੇ ਭਾਈ ਸਿਮਰਨਜੀਤ ਸਿੰਘ, ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਕੰਧ ਸਾਹਿਬ, ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਜਥੇ. ਗੁਰਿੰਦਰਪਾਲ ਸਿੰਘ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਸਦਕਾ ੨੪ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ-ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ, ਜਿਸ ਤਹਿਤ ੧੩੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ■